੨੯ਵਾਂ ਸਾਲ ਅਗਸਤ, ੨੦੦੪

# ਵਰਿਆਮ

ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ॥
ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ॥
ਗੁਰੂ ਅਮਰ ਦਾਸ





ਸੰਤ ਬਾਬਾ ਬਲਬੀਰ ਸਿੰਘ ਨਿਰਮਲ ਕੁਟੀਆ ਸੀਚੇਵਾਲ ਵਾਲੇ ਲੋਕ ਨਿਰਮਾਣ ਦੇ ਕਾਰਜਾਂ ਕਰਕੇ ਪਹਿਲਾਂ ਸੜਕਾਂ ਵਾਲਾ ਬਾਬਾ ਕਰਕੇ ਮਸ਼ਹੂਰ ਰਹੇ ਅਤੇ ਪਿਛਲੇ ਚਾਰ ਸਾਲ ਵਿਚ ਆਪਨੇ ਗੁਰੂ ਨਾਨਕ ਦੇਵ ਜੀ ਤੋਂ ਵਰੋਸਾਈ ਇਤਿਹਾਸਕ ਨਦੀ ਕਾਲੀ ਵੇਈਂ ਦੀ ਜੋ ਕਾਇਆ ਕਲਪ ਕੀਤੀ ਹੈ ਉਸ ਦੀ ਪਰਸੰਸਾ ਭਾਰਤ ਦੇ ਰਾਸ਼ਟਰਪਤੀ ਡਾ. ਅਬਦੁਲ ਕਲਾਮ ਜੀ ਨੇ ਵੀ ਕੀਤੀ ਹੈ। ਪਵਿੱਤਰ ਕਾਲੀ ਵੇਈਂ ਦੀ ਸੇਵਾ ਦੀ ਚੌਥੀ ਵਰ੍ਹੇ ਗੰਢ ਤੇ ਸੁਲਤਾਨਪੁਰ ਨਿਰਮਲ ਕੁਟੀਆ ਵਿਚ ੨੫ ਜੁਲਾਈ ਨੂੰ ਭਾਰੀ ਸਮਾਗਮ ਹੋ ਰਿਹਾ ਹੈ।

ਪਿਛਲੇ ਦਿਨੀਂ ਸੰਤ ਬਲਬੀਰ ਸਿੰਘ ਜੀ ਸ੍ਰੀ ਭੈਣੀ ਸਾਹਿਬ ਆਏ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਦਾ ਹਾਰਦਿਕ ਅਭਿਨੰਦਨ ਕੀਤਾ ਅਤੇ ਸਿਰੋਪਾਓ ਦੇ ਕੇ ਨਿਵਾਜਿਆ।

# ਵਰਿਆਮ

ਅਗਸਤ-੨੦੦੪

ਜਿਲਦ-੨੯

ਅੰਕ-੧੦

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'



ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-ਦਫਤਰ : ੨੨੨੨੫੪੩
ਘਰ : ੨੪੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph. : 2222543 (O)
2456289 (R)



**ਵਰਿਆਮ ਦੇ ਦਰ**

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੬੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ |

ਹਵਾਈ ਡਾਕ ਰਾਹੀਂ
ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।


## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਂਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ


ਸੰਪਦਕੀ ---------- ੨
ਨਾਮਧਾਰੀ ਲਹਿਰ ਦਾ ਭਾਰਤ ਦੇ ਸੁਤੰਤਰਤਾ ਸੰਗਰਾਮ ਵਿੱਚ ਯੋਗਦਾਨ—*ਸੁਵਰਨ ਸਿੰਘ ਵਿਰਕ* ---------- ੫
ਰੰਗਾਂ ਦੀ ਝੀਲ—*ਡਾ. ਲਖਵਿੰਦਰ ਜੌਹਲ* ---------- ੧੩
"ਸੰਤ" ਸਮੁੱਚੇ ਸਮਾਜ ਦੀ ਪੂੰਜੀ ਹੁੰਦੇ ਹਨ —*ਤਰਸੇਮ ਸਿੰਘ ਨਾਮਧਾਰੀ* ---------- ੧੫
ਅਲਪ ਅਹਾਰ ਸੁਲਪ ਸੀ ਨਿੰਦ੍ਰਾ—*ਬਲਵਿੰਦਰ ਸਿੰਘ* - ੧੯
ਦੋ ਕਵਿਤਾਵਾਂ—*ਚਰਨ ਸਿੰਘ ਸੀਚੇਵਾਲਵੀ* ---------- ੨੨
ਦੋ ਰਚਨਾਵਾਂ—*ਪ੍ਰਿੰ. ਨਵਰਾਹੀ ਘੁਗਿਆਣਵੀ* ---------- ੨੩
ਕਾਵਿ ਟੁਕੜੀਆਂ—*ਮਲਕੀਤ ਮੀਤ* ---------- ੨੪
ਸਮਰਪਣ—*ਕਰਮ ਸਿੰਘ ਵਕੀਲ* ---------- ੨੫
ਗ਼ਜ਼ਲ—*ਸਵਰਨ 'ਰਾਹੀ'* ---------- ੨੫
ਗੁਰਦਾਸ ਨੰਗਰ ਦਾ ਘੇਰਾ—*ਦਵਿੰਦਰ ਸਿੰਘ ਗਿੱਲ* ---------- ੨੭
ਪ੍ਰੀਤ ਸਿੰਘ 'ਕਵੀ'—*ਡਾ. ਹੀਰਾ ਸਿੰਘ ਦਿੱਲੀ* ---------- ੩੦
ਬਚਪਨ ਦੀ ਮਾਸੂਮੀਅਤ—*ਡਾ. ਕਰਤਾਰ ਸਿੰਘ ਸੂਰੀ* ---------- ੩੧
ਉਤਸ਼ਾਹ ਦਾ ਕਮਾਲ—*ਸਾਧੂ ਸਿੰਘ ਕਿਸਾਨ* ---------- ੩੫
ਮੈਂ ਅਤੇ ਮੇਰੇ ਪਿੰਡ ਦੇ ਲੋਕ—*ਨਿੰਦਰ ਘੁਗਿਆਣਵੀ* ---------- ੩੭
ਜ਼ਿੰਦਗੀ ਦੀ ਦੀਵਾਰ—*ਨੀਲਮ ਸੰਜੀਵ* ---------- ੩੯
ਖ਼ਬਰਨਾਮਾ ---------- ੪੦
ਪ੍ਰਤਿਕਿਰਆ ---------- ੪੪


## ਦੁਨੀਆ

ਫਰੀਦਾ ਦੁਨੀਆ ਮਟਕਨ ਸ਼ਹਿਦ ਦੀ ਜੋ ਬੈਠੇ ਫਸ ਜਾਇ
ਜੋ ਇਸ ਤੇ ਨਿਆਰਾ ਰਹੇ ਤਾਹੀਂ ਮਿਲੇ ਖੁਦਾਇ

**ਸ਼ੇਖ ਫਰੀਦ**

ਸਾਰੀ ਦੁਨੀਆਂ ਇਕ ਸਟੇਜ ਹੈ
ਤੇ ਸਾਰੇ ਇਸਤ੍ਰੀਆਂ ਮਰਦ ਐਕਟਰ ਹਨ।
ਜੋ ਆਉਂਦੇ ਰਹਿੰਦੇ ਹਨ ਤੇ ਜਾਂਦੇ ਰਹਿੰਦੇ ਹਨ।

**ਸ਼ੇਕਸਪੀਅਰ** *ਦੀ ਸੈਵਨ ਏਜਿਜ਼ ਆਫ ਮੈਨ*

ਸੋਚਣ ਵਾਲਿਆਂ ਲਈ ਦੁਨੀਆਂ ਇਕ ਸੁਖਾਂਤ ਹੈ
ਤੇ ਮਹਿਸੂਸਕਰਨ ਵਾਲਿਆਂ ਲਈ ਦੁਖਾਂਤ

**ਹੌਰੇਸ ਵਾਲ ਪੋਲ**

ਹਸਤੀ ਅਪਣੀ ਹਬਾਬ (ਬੁਲਬੁਲੇ) ਕੀ ਸੀ ਹੈ
ਯਹ ਨੁਮਾਇਸ਼ ਸ਼ਰਾਬ ਕੀ ਸੀ ਹੈ।

**ਮੀਰ ਤੱਕੀ ਮੀਰ**

# ਇਕ ਹੋਰ ਡੱਬਵਾਲੀ

ਦਸੰਬਰ ੧੯੯੫ ਵਿੱਚ ਹਰਿਆਣਾ ਪੰਜਾਬ ਸਰਹਦ ਦੇ ਸ਼ਹਿਰ ਡੱਬਵਾਲੀ ਵਿੱਚ ਇਕ ਭਿਆਨਕ ਦੁਰਘਟਨਾ ਹੋਈ ਸੀ। ਇਕ ਸਕੂਲ ਦੇ ਸਮਾਗਮ ਸਮੇਂ ਮੰਡਪ ਨੂੰ ਲਗੀ ਅੱਗ ਨੇ ਯਕਾਯਕ ੪੪੨ ਮਾਸੂਮ ਬੱਚਿਆਂ ਦੀ ਜਾਨ ਲੈ ਲਈ ਸੀ। ਨਿਰੀ ਜਾਨ ਹੀ ਨਹੀਂ ਸੀ ਲਈ ਸਰੀਰ ਵੀ ਸਾੜ ਦਿੱਤੇ ਸਨ। ਇਸ ਦੁਰਘਟਨਾ ਨੇ ਸਾਰੇ ਦੇਸ਼ ਦਾ ਧਿਆਨ ਖਿਚਿਆ। ਅਫਸੋਸ ਪਰਗਟ ਹੋਏ ਧਾਰਮਕ ਸਮਾਗਮ ਤੇ ਸ਼ਰਧਾਂਜਲੀਆਂ ਤੋਂ ਬਾਦ ਲੋਕ ਭੁਲ ਭਲਾ ਗਏ ਕਿ ਘਰ ਘਰ ਵਿੱਚ ਮੌਤ ਦਾ ਨਾਚ ਹੋਇਆ ਸੀ।

ਦੁਨੀਆਂ ਬਹੁਤ ਵਿਸ਼ਾਲ ਹੈ ਅਤੇ ਮੁਲਕ ਵੀ ਬਹੁਤ ਵੱਡਾ ਹੈ ਆਬਾਦੀ ਦਾ ਵੀ ਅੰਤ ਨਹੀਂ। ਅਜਿਹੇ ਹਾਦਸੇ ਸਮੇਂ ਦੇ ਗੇੜ ਨਾਲ ਲੋਕ ਭੁਲਾ ਜਾਂਦੇ ਹਨ ਅਤੇ ਫੇਰ ਮੈਂ ਮੇਰੀ ਤੇ ਤੂੰ ਤੂੰ ਮੈਂ ਮੈਂ ਵਿੱਚ ਲੋਕ ਰੁਝ ਜਾਂਦੇ ਹਨ।

ਸਬਕ ਸਿਖਣ ਨੂੰ ਤਾਂ ਇਹ ਮਹਾਂ ਦੁਖਾਂਤ ਕਾਫੀ ਸੀ। ਅੱਗ ਪਾਣੀ ਦੇ ਹਾਦਸੇ ਤਾਂ ਹੁੰਦੇ ਰਹੇ ਹਨ ਅਤੇ ਹੁੰਦੇ ਰਹਿਣਗੇ ਵੀ, ਪਰ ਇਹਨਾਂ ਤੋਂ ਇਨਸਾਨ ਨੇ ਸਬਕ ਸਿਖਣਾ ਹੁੰਦਾ ਹੈ, ਅਗੇ ਤੋਂ ਬਚਾਅ ਵਾਸਤੇ ਸੁਚੇਤ ਹੋਣਾ ਹੁੰਦਾ ਹੈ, ਲੋਕਾਂ ਨੇ, ਸਰਕਾਰ ਨੇ ਅਤੇ ਸਕੂਲ ਪਰਬੰਧਕਾ ਨੇ।

ਸਕੂਲ ਪਰਬੰਧ ਦਾ ਮਸਲਾ ਤਾਂ ਵਡੀ ਪੁਸਤਕ ਦਾ ਵਿਸ਼ਾ ਹੈ। ਬਹੁਤ ਕੁਝ ਹੋਣ ਵਾਲਾ ਹੈ ਪਰ ਅਸੀਂ ਲੋਕ ਗਾਫਲਾਂ ਵਾਲੀ ਨੀਂਦ ਵਿੱਚ ਮਸਤ ਹਾਂ।

ਹੁਣ ਤਾਮਲਨਾਡੂ ਦੇ ਇਕ ਨਗਰ ਕੁੰਭਾਕੋਨਮ ਵਿੱਚ ਮੁੜ ਦੁਖਾਂਤ ਵਾਪਰ ਗਿਆ ਹੈ। ਇਥੇ ੯੦ ਸਕੂਲ ਦੇ ਬੱਚੇ ਆਪਣੇ ਹੀ ਸਕੂਲ ਵਿੱਚ ਲਗੀ ਅੱਗ ਦੀ ਲਪੇਟ ਵਿੱਚ ਆ ਕੇ ਸਦਾ ਦੀ ਨੀਂਦ ਸੌਂ ਗਏ ਹਨ। ਬੱਚੇ ਦੀ ਤੁਲਨਾ ਸਦਾ ਫੁੱਲਾਂ ਨਾਲ ਕੀਤੀ ਜਾਂਦੀ ਹੈ। ਸੋਹਣੇ ਵੀ ਮੁਸਕਾਂਦੇ ਵੀ ਅਤੇ ਨਿਰਮਲ ਨਿਰਛਲ ਦਿਲਾਂ ਵਾਲੇ। ਇਹ ਮਾਸੂਮ ਬੱਚੇ ਭਾਵੇਂ ਹਰਿਆਣੇ ਦੇ ਹੋਣ ਭਾਵੇਂ ਤਾਮਲਨਾਡੂ ਦੇ ਇਹਨਾਂ ਦਾ ਇਸ ਤਰ੍ਹਾਂ ਫੂਕਿਆ ਜਾਣਾ ਸੁਣ ਕੇ ਕਠੋਰ ਤੋਂ ਕਠੋਰ ਹਿਰਦਾ ਵੀ ਪਿਘਲ ਜਾਂਦਾ ਹੈ ਅਤੇ ਦਿਮਾਗ ਸੁੰਨ ਹੋ ਜਾਂਦਾ ਹੈ। ਅਖ਼ਬਾਰਾਂ ਭਰੀਆਂ ਪਈਆਂ ਹਨ ਖਬਰਾਂ ਨਾਲ। ਸਿਆਸੀ ਨੇਤਾ ਜਾ ਰਹੇ ਹਨ, ਸਹਾਇਤਾ ਦੇ ਐਲਾਨ ਹੋ ਰਹੇ ਹਨ। ਸਹਾਇਤਾ ਮਿਲੇਗੀ ਵੀ ਪਰ ਮਾਪਿਆਂ ਨੂੰ ਬੱਚੇ ਕਿਥੋਂ ਮਿਲਣਗੇ ? ਬਹੁਤ ਸਾਰੇ ਦੇਸ਼ਾਂ ਵਿੱਚ ਅਜਿਹੀਆਂ ਦੁਰਘਟਨਾਵਾਂ ਹੋਈਆਂ ਹਨ। ਉਹਨਾਂ ਨੇ ਸਬਕ ਸਿਖੇ ਹਨ। ਕੁੰਭਾਕੋਨਮ 'ਚ ਹੋਈ ਦੁਰਘਟਨਾ ਤੋਂ ਬਾਅਦ ਹੀ ਪਤਾ ਲਗਾ ਹੈ ਕਿ ਸਕੂਲ ਦੀਆਂ ਛੱਤਾਂ ਨਾਰੀਅਲ ਪੱਤਿਆਂ ਦੀਆਂ ਬਣੀਆਂ ਸਨ। ਸੁੱਕੇ ਘਾਸ ਫੂਸ ਨੂੰ ਅੱਗ ਨੇ ਛੇਤੀ ਪਕੜਿਆ। ਡੱਬਵਾਲੀ ਵਿੱਚ ਨਾਈਲਨ ਦੀ ਚਾਨਣੀ ਨੇ ਯੱਕ ਦਮ ਅੱਗ ਨੂੰ ਫੜਿਆ ਸੀ। ਕੁਝ ਸਾਲ ਪਹਿਲਾਂ ਦਿਲੀ ਦੇ ਇਕ ਸਿਨਮਾਘਰ ਨੂੰ ਅੱਗ ਲਗੀ ਸੀ। ਹਰ ਥਾਂ ਹੀ ਬਾਹਰ ਜਾਣ ਦਾ ਰਾਹ ਅਤੇ ਸਮਾਂ ਨਹੀਂ ਸੀ।

ਮੌਤ ਅਤੇ ਜ਼ਿੰਦਗੀ ਨਾਲੋ ਨਾਲ ਚਲਦੀਆਂ ਹਨ। ਸਾਡਾ ਜੁਗਾਂ ਪੁਰਾਣਾ ਫਲਸਫਾ ਇਹ ਗਲ ਆਖਦਾ ਹੈ। ਇਹ ਸਭ ਪਰਮਾਤਮਾ ਦੇ ਵੱਸ ਦੀ ਗਲ ਹੈ ਜਾਂ ਉਸਦਾ ਭਾਣਾ ਹੈ। ਪਰ ਇਨਸਾਨ ਦੇ ਹੱਥ ਵਿੱਚ ਵੀ ਬਹੁਤ ਕੁਝ ਹੈ। ਜਿਹੜੀਆਂ ਹਾਲਤਾਂ ਵਿੱਚ ਅਜੋਕੇ ਸਕੂਲ ਚਲ ਰਹੇ ਹਨ ਕਈ ਤਾਂ ਬਿਲਕੁਲ ਬਾਰੂਦ ਦੇ ਢੇਰ ਉਤੇ ਬਣੇ ਹੁੰਦੇ ਹਨ। ਨਾ ਸਕੂਲ ਕੋਲ ਚੱਜ ਦੀ ਇਮਾਰਤ ਨਾ ਬਚਾਅ ਦੇ ਸਾਧਨ। ਘਾਸ ਫੂਸ ਦੀਆਂ ਛੱਤਾਂ ਤੇ ਬਾਹਰ ਨਿਕਲਣ ਦਾ ਵੀ ਕੋਈ ਪਰਬੰਧ ਨਾ। ਜਦੋਂ ਹਾਦਸਾ ਹੋ ਜਾਂਦਾ ਹੈ ਤਾਂ ਚਾਰ ਦਿਨ ਖਬਰਾਂ ਛਪਦੀਆਂ ਹਨ। ਉਪਰਾਲੇ ਕਰਨ ਦਾ ਜ਼ਿਕਰ ਵੀ ਹੁੰਦਾ ਹੈ। ਫੇਰ ਸਭ ਕੁਝ ਭੁੱਲ ਭੁਲਾ ਜਾਂਦਾ ਹੈ। ਸਾਰੇ ਦੇਸ਼ ਦੇ ਸਕੂਲ ਖਾਸ ਕਰ ਪ੍ਰਾਇਮਰੀ ਸਕੂਲ ਕਿਸੇ ਨਾ ਕਿਸੇ ਖਤਰੇ ਵਿੱਚ ਹਮੇਸ਼ਾ ਹੁੰਦੇ ਹਨ। ਇਸ ਗਲ ਨੂੰ ਧਿਆਨ ਵਿੱਚ ਰਖਦਿਆਂ ਪੂਰਾ ਰੱਖ ਰਖਾਓ ਅਤੇ ਵਿਦਿਆਰਥੀਆਂ ਟੀਚਰਾਂ ਨੂੰ ਯੋਗ ਟਰੇਨਿੰਗ ਦਾ ਪਰਬੰਧ ਹੋਣਾ ਚਾਹੀਦਾ ਹੈ। ਜਿਨਾਂ ਦੇ ਲਾਲ ਸੜ ਮਰ ਗਏ ਹਨ ਉਹਨਾਂ ਦਾ ਘਾਟਾ ਕੋਈ ਪੂਰੀ ਨਹੀਂ ਕਰ ਸਕਦਾ। ਪਰ ਦੇਸ਼ ਅਗੇ ਲਈ ਤਾਂ ਜਾਗੇ ਤਾਂ ਜੋ ਅਜਿਹੀ ਭਿਆਨਕ ਤ੍ਰਾਸਦੀ ਫੇਰ ਨਾ ਵਾਪਰੇ। ਖਤਰਾ ਕੇਵਲ ਅੱਗ ਦਾ ਹੀ ਨਹੀਂ ਹੋਰ ਵੀ ਬਥੇਰੇ ਹਨ।

ਸੋਚਣ ਤੇ ਵਿਚਾਰਣ ਵਾਲੀ ਗਲ ਹੈ ਕਿ ਹੋਰ ਡੱਬਵਾਲੀ ਜਾਂ ਕੁੰਭਾਕੋਨਮ ਨਾ ਵਾਪਰੇ।

## ਇਕ ਹੋਰ ਦੁਖਾਂਤ

ਪੰਜਾਬ ਤੋਂ ਜ਼ਮੀਨ ਜਾਇਦਾਦ ਵੇਚ ਕੇ ਬਾਹਰ ਜਾਣ ਦੀ ਦੌੜ ਬੜੇ ਚਿਰ ਤੋਂ ਲਗੀ ਹੈ। ਹਰ ਮੁਲਕ ਵਿੱਚ ਪੰਜਾਬ ਦੇ ਮੁੰਡੇ ਰੁਲ ਰਹੇ ਹਨ ਅਤੇ ਮਾਲਟਾ ਵਰਗੀਆਂ ਟਰੈਜਡੀਆਂ ਵੀ ਵਾਪਰੀਆਂ ਹਨ ਜਿਥੇ ਸਾਰਾ ਗਰੁਪ ਹੀ ਸਮੁੰਦਰ ਵਿੱਚ ਡੋਬ ਕੇ ਮਾਰ ਦਿਤਾ ਗਿਆ ਸੀ। ਯੂਰਪ ਦੇ ਹਰ ਮੁਲਕ ਵਿੱਚ ਨਾਜਾਇਜ਼ ਤੌਰ ਤੇ ਦਾਖਲ ਇਹ ਨੌਜਵਾਨ ਦੁਖ ਉਠਾ ਰਹੇ ਹਨ ਅਤੇ ਕਈ ਜਿਹਲਾਂ ਵਿੱਚ ਹਨ।

ਹੁਣ ਦੁਖਦਾਈ ਖਬਰ ਹੈ ਕਿ ਈਰਾਕ ਵਿੱਚ ਬੰਦੀ ਬਣਾਏ ਗਏ ਕੁਝ ਯੁਵਕਾਂ ਵਿੱਚ ਭਾਰਤੀ/ਪੰਜਾਬੀ ਵੀ ਹਨ। ਈਰਾਕ ਵਿੱਚ ਅਮਰੀਕੀ ਧਾੜਵੀ ਸ਼ਾਸਨ ਵਿਰੁਧ ਸੰਘਰਸ਼ਸ਼ੀਲ ਇਕ ਜਥੇਬੰਦੀ ਵਲੋਂ ਇਹਨਾਂ ਨੂੰ ਬੰਧਕ ਬਣਾਇਆ ਗਿਆ ਹੈ ਅਤੇ ਹਰ ਤੀਸਰੇ ਦਿਨ ਇਕ ਨੂੰ ਮਾਰਨ ਦੀ ਧਮਕੀ ਵੀ ਹੈ। ਘਰਦਿਆਂ ਨੂੰ ਪਤਾ ਵੀ ਨਹੀਂ ਕਿ ਇਹ ਜਵਾਨ ਈਰਾਕ ਪਹੁੰਚੇ ਹੋਏ ਹਨ। ਉਹਨਾਂ ਭਾਣੇ ਉਹ ਕੁਵੈਤ ਵਿਚ ਡਰਾਈਵਰ ਦੀ ਨੌਕਰੀ ਕਰ ਰਹੇ ਹਨ। ਭਾਰਤ ਸਰਕਾਰ ਜ਼ੋਰ ਲਾ ਰਹੀ ਹੈ ਕਿ ਕਿਸੇ ਤਰ੍ਹਾਂ ਇਹ ਰਿਹਾ ਹ ਜਾਣ। ਕਾਰਨ ਕਈ ਹਨ ਪਰ ਅਸੀਂ ਜਿਹੜੀ ਗਲ ਵਲ ਧਿਆਨ ਦੁਆਣਾ ਚਾਹੁੰਦੇ ਤਾਂ ਉਹ ਇਹ ਹੈ ਕਿ ਮੁਲਕ ਦਾ ਨੌਜਵਾਨ ਸਭ ਕੁਝ ਵੇਚ ਵੱਟ ਕੇ ਬਾਹਰ ਹੀ ਜਾਣਾ ਚਾਹੁੰਦਾ ਹੈ। ਸਰਕਾਰ ਤੇ ਲੋਕਾਂ ਨੂੰ ਅਜਿਹੀ ਸਥਿਤੀ ਪੈਦਾ ਕਰਨੀ ਚਾਹੀਦੀ ਹੈ ਕਿ ਲੋਕਾਂ ਦਾ ਬਾਹਰ ਜਾਣ ਦਾ ਰੁਝਾਨ ਬੰਦ ਹੋਵੇ ਅਤੇ ਖਾਸ ਕਰਕੇ ਗਲਤ ਤਰੀਕੇ ਨਾਲ ਨਹੀਂ ਤਾਂ ਕੁਝ ਨ ਕੁਝ ਅਜਿਹਾ ਵਾਪਰਦਾ ਹੀ ਰਹੇਗਾ। ਸਾਡੀ ਅਰਦਾਸ ਹੈ ਕਿ ਭਾਰਤ ਸਰਕਾਰ ਇਹਨਾਂ ਨੂੰ ਛਡਵਾਉਣ ਵਿਚ ਸਫਲ ਹੋਵੇ।

## ਓਲੰਪਿਕਸ ਤੋਂ ਪਹਿਲਾਂ

ਥੋਹੜੇ ਦਿਨਾਂ ਨੂੰ ਯੂਨਾਨ ਦੇਸ਼ ਵਿੱਚ ਦੁਨੀਆ ਦਾ ਸਭ ਤੋਂ ਵੱਡਾ ਖੇਡ ਮੇਲਾ ਓਲੰਪਿਕਸ ਹੋਣ ਵਾਲਾ ਹੈ। ਇਹ ਮੇਲਾ ਬਹੁਤ ਲੋਕ ਹੁਣ ਘਰ ਬੈਠੇ ਟੀ.ਵੀ. ਤੇ ਦੇਖ ਸਕਣਗੇ।

ਓਲੰਪਿਕਸ ਵਿੱਚ ਵਡੇ ਵਡੇ ਮੁਲਕਾਂ ਦੇ ਖਿਲਾੜੀ ਜਿੱਤਾਂ ਜਿਤਣਗੇ। ਉਹਨਾਂ ਦੇ ਨਾਮ ਛਪਣਗੇ। ਉਹਨਾਂ ਦੇ ਦੇਸ਼ਾਂ ਦੇ ਕੌਮੀ ਤਰਾਨੇ ਬਾਰ ਬਾਰ ਵਜਾਏ ਜਾਣਗੇ ਤੇ ਕਈ ਮੁਲਕ ਮੈਡਲਾਂ ਦਾ ਵਧੀਆ ਝਾੜ ਸਮੇਟ ਕੇ ਘਰਾਂ ਨੂੰ ਜਾਣਗੇ।

ਦੁਨੀਆ ਦੇ ਗਰੀਬ ਮੁਲਕ ਬਹੁਤ ਸਾਰੇ ਕਾਰਨਾਂ ਕਰਕੇ ਇਹਨਾਂ ਖੇਡਾਂ ਵਿੱਚ ਪਛੜੇ ਰਹਿੰਦੇ ਹਨ। ਸਭ ਤੋਂ ਵੱਡਾ ਕਾਰਨ ਤਾਂ ਹੈ ਹੀ ਗਰੀਬੀ ਅਤੇ ਹੋਰ ਵੀ ਕਾਰਨ ਰਲ ਜਾਂਦੇ ਹਨ।

ਭਾਰਤ ਵਿਚ ਇਕੋ ਇਕ ਖੇਡ ਹਾਕੀ ਹੈ ਜਿਸ ਵਿੱਚ ਮੈਡਲ ਜਿਤਣ ਦਾ ਰਿਕਾਰਡ ਓਲੰਪਿਕਸ ਸੂਚੀ ਵਿੱਚ ਦਰਜ ਹੈ। ਹਾਕੀ ਵਿੱਚ ਵੀ ਸੋਨੇ ਦਾ ਮੈਡਲ ਜਿਤਿਆਂ ਨੂੰ ੨੪ ਸਾਲ ਹੋ ਗਏ ਹਨ।

ਪਿਛੇ ਜਿਹੇ ਭਾਰਤ ਨੇ ਹਾਕੀ ਵਿੱਚ ਮੁੜ ਕੁਝ ਆਸ਼ਾਵੰਦ ਤਰੱਕੀ ਕੀਤੀ ਸੀ। ਹਾਕੀ ਕੋਚ ਸਮੇਤ ਟੀਮ ਦਾ ਬੜਾ ਸ਼ਾਹਾਨਾ ਸੁਆਗਤ ਹੋਇਆ ਸੀ। ਵਰਤਮਾਨ ਓਲੰਪਿਕਸ ਤੋਂ ਪਹਿਲਾਂ ਹਾਕੀ ਟੀਮ ਬਾਹਰ ਗਈ ਹੋਈ ਹੈ। ਉਥੇ ਟੀਮ ਦਾ ਪਰਦਰਸ਼ਨ ਮਾੜਾ ਰਿਹਾ ਹੈ ਅਤੇ ਫਲ ਸਰੂਪ ਜਿਹੜੇ ਕੋਚ ਦੀਆਂ ਸਿਫਤਾਂ ਹੁੰਦੀਆਂ ਸਨ ਉਸ ਨੂੰ ਹੀ ਬੇ ਦਰੇਗੀ ਨਾਲ ਝਟਕਾ ਦਿਤਾ ਗਿਆ ਹੈ।

ਜੇ ਕਿਸੇ ਨਾ ਕਿਸੇ ਸਿਰ ਜ਼ਿਮੇਵਾਰੀ ਮੜਨੀ ਹੀ ਹੈ ਤਾਂ ਟੀਮ ਦੀ ਹਾਰ ਦਾ ਕਾਰਣ ਤਾਂ ਕੋਚ ਹੋ ਗਿਆ ਪਰ ਕੋਚ ਦੀ ਨਾ ਕਾਮਯਾਬੀ ਦਾ ਕਾਰਣ ਇਸੇ ਫਾਰਮੂਲੇ ਨਾਲ ਉਹਨੂੰ ਨਿਯੁਕਤ ਕਰਨ ਵਾਲੇ ਹੋਏ। ਅਗੋਂ ਉਹਨਾਂ ਨੂੰ ਲਾਉਣ ਵਾਲੇ ਇਹ ਗਲ ਬਹੁਤ ਉਪਰ ਤਕ ਜਾਂਦੀ ਹੈ। ਉਪਰ ਵਾਲੇ ਤਾਂ ਮੁੱਛਾਂ ਨੂੰ ਤਾਅ ਦਿੰਦੇ ਕਾਇਮ ਰਹਿੰਦੇ ਹਨ ਕਦੀ ਕੋਚ ਕਦੀ ਖਿਲਾੜੀ ਕੁਹਾੜੇ ਥਲੇ ਦੇ ਦਿਤੇ ਜਾਂਦੇ ਹਨ।

ਪਿਛਲੇ ਦਿਨੀਂ ਓਲੰਪਿਕਸ ਦੀ ਮਿਸ਼ਾਲ ਦਿੱਲੀ ਵਿੱਚ ਆਈ ਤਾਂ ਬਹੁਤ ਸਵਾਗਤ ਹੁੰਦਾ ਵਿਖਾਇਆ ਗਿਆ। ਇਸ ਵਿੱਚ ਪੀ.ਟੀ.ਊਸ਼ਾ ਵਰਗੀ ਸਿਖਰਲੀ ਐਥਲੀਟ ਤਾਂ ਸ਼ਾਮਲ ਨਹੀਂ ਸੀ ਬੰਬਈ ਤੋਂ ਐਕਟਰ ਤੇ ਐਕਟਰੈਸਾਂ ਦੌੜ ਵਿੱਚ ਸ਼ਾਮਲ ਕੀਤੇ ਗਏ ਤੇ ਪਰਚਾਰੇ ਗਏ।

ਸਾਡਾ ਸੁਝਾਓ ਹੈ ਕਿ ਓਲੰਪਿਕਸ ਵਿੱਚ ਵੀ ਇਹ ਫਿਲਮੀ ਕਲਾਕਾਰ ਹੀ ਭੇਜੇ ਜਾਣ। ਚਲੋ ਮੈਡਲ ਨਾ ਵੀ ਮਿਲੇ ਲੋਕਾਂ ਦਾ ਮੰਨੋਰਜਨ ਤਾਂ ਹੋ ਹੀ ਜਾਏਗਾ।

*—ਜਗਦੀਸ਼ ਸਿੰਘ*

# ਨਾਮਧਾਰੀ ਲਹਿਰ ਦਾ ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਯੋਗਦਾਨ

—ਸੁਵਰਨ ਸਿੰਘ ਵਿਰਕ

ਪੰਜਾਬ, ਜਿਸ ਨੂੰ ਦੇਸ਼ ਦੀ ਖੜਗ ਭੁਜਾ ਕਿਹਾ ਜਾਂਦਾ ਹੈ, ਸੁਤੰਤਰਤਾ ਦੀ ਲਾਟ ਤੇ ਜਾਨਾਂ ਵਾਰਨ ਵਾਲੇ ਪਰਵਾਨਿਆਂ ਦੀ ਵੀਰ-ਭੂਮੀ ਹੋਣ ਦਾ ਮਾਣ ਵੀ ਇਸ ਨੂੰ ਪ੍ਰਾਪਤ ਹੈ। ਇਸ ਦੇ ਲੋਕਾਂ ਦੇ ਮੁੱਖ ਦੋ ਹੀ ਕਿੱਤੇ ਹਨ—ਭੁੱਖਿਆਂ ਦੀ ਖੁਧਿਆ ਸ਼ਾਂਤ ਕਰਨ ਲਈ, ਅੰਨ ਭੰਡਾਰ ਭਰਨ ਲਈ ਹਲ ਦੀ ਜੰਘੀ ਤੇ ਹੱਥ ਪਾਉਣਾ ਅਤੇ ਜੇ ਕਦੇ ਮੁਲਕ ਦੀ ਆਨ ਸ਼ਾਨ 'ਤੇ ਖਤਰਾ ਮੰਡਰਾ ਉੱਠੇ, ਤਾਂ ਹਲਾਂ ਦੇ ਫਾਲਿਆਂ ਨੂੰ ਤਲਵਾਰਾਂ ਬਰਛਿਆਂ ਵਿਚ ਬਦਲ ਕੇ ਰਣ ਤੱਤੇ ਵਿਚ ਜੂਝ ਜਾਣਾ। ਇਸ ਪ੍ਰਕਿਰਤੀ ਦੇ ਵਿਅਕਤੀਆਂ ਨੂੰ ਕਿਸੇ ਵੀ ਬਦੇਸ਼ੀ ਤਾਕਤ ਲਈ ਆਪਣੇ ਅਧੀਨ ਰੱਖਣਾ ਜੋਖਮ ਭਰਿਆ ਕਾਰਜ ਹੁੰਦਾ ਹੈ। ਜੇ ਕਦੇ ਉਹ ਰੱਬ ਸਬੱਬੀਂ ਚਲਾਕ ਦੁਸ਼ਮਣ ਦੇ ਦਾਅ ਹੇਠ ਆ ਵੀ ਜਾਣ ਤਾਂ ਬਹੁਤਾ ਸਮਾਂ ਗ਼ੁਲਾਮ ਰਹਿ ਨਹੀਂ ਸਕਦੇ। ਇਹੋ ਕਾਰਨ ਹੈ ਕਿ ਜਿਥੇ ਦੇਸ਼ ਦੇ ਬਾਕੀ ਭਾਗਾਂ ਨੇ ਦੋ ਸਦੀਆਂ ਦੇ ਕਰੀਬ ਅੰਗਰੇਜ਼ ਸਰਕਾਰ ਦੀ ਗ਼ੁਲਾਮੀ ਝੱਲੀ, ਪੰਜਾਬ ਵਿਚ ਉਹਨਾਂ ਨੂੰ ਰਾਜ ਕਰਨ ਲਈ ਇਕ ਸਦੀ ਤੋਂ ਵੀ ਸਾਲ ਡੇਢ ਸਾਲ ਘੱਟ ਮਿਲਿਆ ਹੈ।

੨੯ ਮਾਰਚ ੧੮੪੯ ਈ. ਨੂੰ ਰਾਵਲਪਿੰਡੀ ਵਿਚ ਇਕ ਦਰਬਾਰ ਕਰਕੇ ਅੰਗਰੇਜ਼ਾਂ ਨੇ ਪੰਜਾਬ ਦੀ ਆਜ਼ਾਦੀ ਦਾ ਅੰਤ ਕਰ ਦਿੱਤਾ। ਐਨ ਉਸੇ ਵਕਤ ਭਾਈ ਮਹਾਰਾਜ ਸਿੰਘ ਨੇ, ਜੋ ਰੱਬੋਂ (ਜ਼ਿਲ੍ਹਾ ਲੁਧਿਆਣਾ) ਦੇ ਜੰਮਪਲ ਸਨ, ਆਜ਼ਾਦੀ ਸੰਗਰਾਮ ਦਾ ਐਲਾਨ ਕਰਦਿਆਂ ਆਪਣੇ ਹਥਿਆਰ ਸੁੱਟਣ ਤੋਂ ਨਾਂਹ ਕਰ ਦਿੱਤੀ ਅਤੇ ਬਦੇਸ਼ੀ ਕਾਨੂੰਨ ਤੋਂ ਮਫਰੂਰੀ ਦੀ ਹਾਲਤ ਵਿਚ ਕਈ ਵਰ੍ਹੇ ਪੰਜਾਬ ਵਿਚ ਵਿਚਰ ਕੇ ਲੋਕ ਸ਼ਕਤੀ ਨੂੰ ਜਾਗ੍ਰਿਤ ਕਰਨ ਦੇ ਆਹਰ ਵਿਚ ਰੁਝੇ ਰਹੇ। ਫੜੇ ਗਏ, ਕਿਉਂਕਿ ਆਪਣੇ ਹੀ ਲੋਕ ਗ਼ੱਦਾਰੀਪੁਣੇ ਦੇ ਰੋਗ ਤੋਂ ਮੁਕਤ ਨਹੀਂ ਸਨ। ਸਤਿਗੁਰੂ ਰਾਮ ਸਿੰਘ ਜੀ, ਜਿਹਨਾਂ ਨੇ ੧੨ ਅਪਰੈਲ ੧੮੫੭ ਈ. ਨੂੰ ਪੰਜਾਬ ਦੀ ਧਰਤੀ ਦੇ ਇਕ ਪਿੰਡ "ਭੈਣੀ ਅਰਾਈਆਂ" (ਜ਼ਿਲ੍ਹਾ ਲੁਧਿਆਣਾ), ਜੋ ਬਾਅਦ ਵਿਚ ਆਪ ਦੀ ਕੀਰਤੀ ਸਦਕਾ "ਸ੍ਰੀ ਭੈਣੀ ਸਾਹਿਬ" ਦੇ ਨਾਂ ਨਾਲ ਵਿਖਿਆਤ ਹੋਇਆ, ਤੋਂ ਜੰਗ-ਇ-ਆਜ਼ਾਦੀ ਦਾ ਬਿਗਲ ਵਜਾ ਦਿੱਤਾ। ਆਪਣੇ ਹੀ ਲੋਕਾਂ ਦੇ ਆਪਣੇ ਆਜ਼ਾਦੀ ਸੰਗਰਾਮੀਆਂ ਨਾਲ ਕੀਤੇ ਜਾਂਦੇ ਧਰੋਹ ਤੋਂ ਸਤਿਗੁਰੂ ਜੀ ਡਾਢੇ ਪੀੜਿਤ ਸਨ। ਸਿੱਖ ਸੈਨਿਕਾਂ ਹੱਥੋਂ ਬਾਬਾ ਬੀਰ ਸਿੰਘ ਨੌਰੰਗਾਬਾਦੀਏ ਦੇ ਮਾਰੇ ਜਾਣ, ਭਾਈ ਮਹਾਰਾਜ ਸਿੰਘ ਹੋਰਾਂ ਨੂੰ ਸਿੰਘਾਪੁਰ ਭੇਜੇ ਜਾਣ ਅਤੇ ਆਜ਼ਾਦੀ ਸੰਗਰਾਮ ਵਿੱਢਣ ਤੋਂ ਮਸਾਂ ਪੰਦਰਾਂ ਕੁ ਵਰ੍ਹਿਆਂ ਬਾਦ ਆਪਣੇ ਦੇਸ਼-ਨਿਕਾਲੇ ਦੀ ਘਟਨਾ ਨੂੰ ਦੇਸ ਵਾਸੀਆਂ ਖਾਸਕਰ ਬਹੁਗਿਣਤੀ ਸਿੱਖਾਂ ਅਤੇ ਉਹਨਾਂ ਦੀਆਂ ਸੰਸਥਾਵਾਂ ਵੱਲੋਂ ਤਿੱਖੇ ਵਿਰੋਧ ਨੂੰ, ਸਤਿਗੁਰੂ ਜੀ ਨੇ ਇਕ ਘਟਨਾ ਦੀਆਂ ਤਿੰਨ ਵੱਖ-ਵੱਖ ਕੜੀਆਂ ਦੇ ਤੌਰ ਤੇ ਆਪਣੇ ਇਕ ਪਰਦੇਸ ਤੋਂ ਭੇਜੇ ਹੁਕਮਨਾਮੇ ਵਿਚ ਇਉਂ ਬਿਆਨ ਕੀਤਾ ਹੈ :-

"ਐਸਾ ਪ੍ਰਮੇਸ਼ਰ ਦਾ ਭਾਣਾ ਵਰਤਿਆ ਰਾਜੇ ਰਈਅਤਿ, ਭੇਖ ਹੋਰ ਲੋਕ ਸਭੇ ਮਾਰ ਮਾਰ ਕਰਦੇ ਹੈਂ ਅਰੁ ਬਹੁਤ ਨਿੰਦਾ ਸੁਣਦੇ ਹਾਂ ਹੋਇ ਰਹੀ ਹੈ। ਦਮਦਮੀਆਂ ਨੇ ਬੱਡਾ ਅਧਰਮ ਕੀਤਾ ਜੋਰਾਬਰੀ ਸੰਗਤ ਨੂੰ ਮੱਥਾ ਨਾ ਟੇਕਣ ਦਿੱਤਾ। ਅੱਗੇ ਆਪਣੇ ਖਾਲਸੇ ਵਿਚ ਤਾਂ ਏਹੁ ਵਰਤਾਰਾ ਵਰਤ ਗਿਆ ਅਜ ਕਲ ਕੇ ਸਮੇਂ ਮੇਂ। ਪਹਿਲਾ ਸਿੱਖਾਂ ਦੀ ਕਿਰਪਾ ਬੀਰ ਸਿੰਘ ਤੇ ਹੋਈ, ਫੇਰ ਮਹਾਰਾਜ ਸਿੰਘ ਤੇ ਹੋਈ। ਹੁਣ ਮੇਰੇ ਉੱਤੇ ਸਿੱਖਾ ਕੀ ਕਿਰਪਾ ਹੋਈ।"[੧]

ਇਤਿਹਾਸਿਕ ਸਿੱਖ-ਤਖਤਾਂ ਦਿਆਂ ਪੁਜਾਰੀਆਂ, ਦਮਦਮਾ ਸਾਹਿਬ, ਮੁਕਤਸਰ ਸਾਹਿਬ ਆਦਿਕ ਇਤਿਹਾਸਕ ਗੁਰਧਾਮਾਂ ਦਿਆਂ ਪੁਜਾਰੀਆਂ ਮਹੰਤਾਂ ਨੇ ਅੰਗਰੇਜ਼ ਸਰਕਾਰ ਨੂੰ ਖੁਸ਼ ਕਰਨ ਲਈ ਨਾ ਸਿਰਫ ਕੂਕਿਆਂ ਨੂੰ ਅਸਿੱਖ ਘੋਸ਼ਿਤ ਕੀਤਾ, ਸਗੋਂ ਉਹਨਾਂ ਦੇ ਖਿਲਾਫ ਕੂੜ ਕੁਫ਼ਰ ਦਾ ਭੰਡੀ ਪ੍ਰਚਾਰ ਵੀ ਚਲਾਇਆ। ਸਮਕਾਲੀ ਸਿੱਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਨੇ ਇਸ ਕੂੜ ਕੁਸੱਤ ਦਾ ਭਾਂਡਾ ਫੋੜ ਵੀ ਆਪਣੀ ਮਹਾਨ ਰਚਨਾ "ਪੰਥ ਪ੍ਰਕਾਸ਼" ਵਿਚ ਕੀਤਾ ਅਤੇ ਨਾਮਧਾਰੀਆਂ ਦੇ ਸਿਆਸੀ ਮਿਸ਼ਨ, ਸੁਤੰਤਰ ਰਾਜ ਦੀ ਸਥਾਪਨਾ ਦਾ ਵੀ ਗੱਜ ਵੱਜ ਕੇ ਐਲਾਨ ਕੀਤਾ ਹੈ :-

"ਠਟਤ ਭਵਾਨੀ ਕੀ ਉਪਾਸਨਾ ਪਠਤ ਬਾਨੀ
ਵਾਹਿਗੁਰੂ ਵਾਹਿਗੁਰੂ ਰਟਤ ਅਮੂਕੇ ਹੈਂ।
ਸੁਕਲ ਬਸਨ ਮਾਲਾ ਸੁਧੀ ਦਸਤਾਰ ਦਾਫੀ,
ਕਰਿ ਹੈਂ ਹਮਨ ਪਾਠ ਗ੍ਰੰਥ-ਗੁਰੂ ਜੂ ਕੇ ਹੈਂ।
ਦਸਮੇਂ ਗੁਰੂ ਕੇ ਸਿੰਘ ਸਾਦਿਕ ਸਹੀ ਹੈਂ ਸਭਿ

ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ।
ਹੇਰੇ ਜੈਸੇ ਲੱਖਣ ਹੈਂ ਟੇਰੇ ਤੈਸੇ ਗਯਾਨ ਸਿੰਘ
ਐਸੇ ਪਰਸਿੱਧ ਹੀ ਅਬਿਧ ਸਿੱਖ ਕੂਕੇ ਹੈਂ।"[੨]

੧੮੫੭ ਈ. ਦਾ ਵਿਦਰੋਹ ਅਜੇ ਦੇਸ਼ ਵਿਚ ਸ਼ੁਰੂ ਹੋਣ ਵਿਚ ਕੁਝ ਮਹੀਨੇ ਰਹਿੰਦੇ ਸਨ। ਇਸ ਵਿਦਰੋਹ ਵਿਚ ਹਿੱਸਾ ਲੈਣ ਵਾਲੇ ਰਾਜੇ ਨਵਾਬ ਜਗੀਰਦਾਰ ਸ਼੍ਰੇਣੀ ਦੇ ਲੋਕ ਸਨ, ਜਿਹਨਾਂ ਦੀਆਂ ਵਿਅਕਤੀਗਤ ਪ੍ਰੇਸ਼ਾਨੀਆਂ ਨੇ ਉਹਨਾਂ ਨੂੰ ਇਸ ਰਾਹੇ ਤੁਰਨ ਲਈ ਮਜਬੂਰ ਕੀਤਾ ਸੀ, ਪਰ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਚੱਲਣ ਵਾਲੇ ਇਸ ਸੁਤੰਤਰਤਾ ਅੰਦੋਲਨ ਵਿਚ ਸ਼ਾਮਲ ਹੋਣ ਵਾਲਿਆਂ ਦੇ ਮਨੋਰਥ ਵਡੇਰੇ ਸਨ। ਇਸ ਜਨ ਅੰਦੋਲਨ ਨੂੰ ਦਬਾਉਣ ਲਈ ਅੰਗਰੇਜ਼ਾਂ ਨੂੰ ਆਪਣੀ ਵਫਾਦਾਰ ਸਿੱਖ ਪੁਰੋਹਿਤ ਜਮਾਤ ਅਤੇ ਜਗੀਰਦਾਰਾਂ ਦੀ ਮਦਦ ਲੈਣੀ ਪਈ। ਡਾ. ਅਮਰ ਭਾਰਤੀ ਦੇ ਸ਼ਬਦਾਂ ਵਿਚ :-

"ਅੰਗਰੇਜ਼ਾਂ ਨੂੰ ਇਸ ਕਿਸਮ ਦੀ ਸ਼ਕਤੀ ਨਾਲ ਹਿੰਦੁਸਤਾਨ ਵਿਚ ਪਹਿਲੀ ਵਾਰੀ ਵਾਹ ਪਿਆ। ਜਿਸ ਦਾ ਸੰਚਾਲਨ ਕਿਸੇ ਰਾਜ ਜਾਂ ਰਿਆਸਤ ਦੇ ਕਿਲ੍ਹੇ ਵਿਚੋਂ, ਤੋਪਾਂ ਬੰਦੂਕਾਂ ਦੀ ਛਾਂ ਹੇਠ ਖਲੋਕੇ ਕੋਈ ਰਾਜਾ ਜਾਂ ਜਰਨੈਲ ਨਹੀਂ ਸੀ ਕਰ ਰਿਹਾ, ਸਗੋਂ ਇਸ ਦਾ ਸੰਚਾਲਨ ਇਕ ਅਧਿਆਤਮਕ ਤੇ ਕਿਰਤੀ ਸ਼ਖਸੀਅਤ ਕੱਚੀਆਂ ਕੰਧਾਂ ਵਾਲੇ ਇਕ ਸਾਧਾਰਨ ਜਿਹੇ ਪਿੰਡ ਵਿਚੋਂ ਕਰ ਰਹੀ ਸੀ। ਇਸ ਸੰਚਾਲਕ ਦੇ ਪੈਰੋਕਾਰ ਕੋਈ ਅਸਤਰ-ਸ਼ਾਸਤਰਧਾਰੀ ਤਨਖਾਹਦਾਰ ਫੌਜੀ ਨਹੀਂ ਸਨ ਸਗੋਂ ਸਾਧਾਰਨ ਕਿਰਤੀ ਕਿਰਸਾਨ ਸਨ। ਇਹ ਕੋਈ ਰਾਜ ਸ਼ਕਤੀ ਨਹੀਂ ਸੀ, ਸਗੋਂ ਲੋਕ ਸ਼ਕਤੀ ਸੀ।...

"........ਅਤੇ ਇਸ ਲੋਕ ਸ਼ਕਤੀ ਦਾ ਸਾਹਮਣਾ ਕਰਨਾ ਓਨਾ ਸੌਖਾ ਨਹੀਂ ਸੀ। ਉਸ ਲਈ ਅੰਗਰੇਜ਼ਾਂ ਨੂੰ ਵੀ ਲੋਕ ਖੇਤਰ ਤਕ ਰਸਾਈ ਦੀ ਲੋੜ ਪਈ ਤੇ ਇਸ ਕੰਮ ਲਈ ਉਨ੍ਹਾਂ ਨੇ ਆਪਣੇ ਪੁਰਾਣੇ ਸਿੱਖ ਦੋਸਤਾਂ ਤੋਂ ਮਦਦ ਲਈ।"[੩]

ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਜੁਆਨੀ ਦੇ ਨੌਂ ਸਾਲ ੧੮੩੬ ਈ. ਤੋਂ ੧੮੪੫ ਈ. ਤੱਕ ਲਾਹੌਰ ਦਰਬਾਰ ਦੀ ਸਿੱਖ ਸੈਨਾ ਵਿਚ ਬਿਤਾਏ ਸਨ। ਇਸੇ ਸਮੇਂ ਦੌਰਾਨ ਉਹਨਾਂ ਵੇਖਿਆ ਕਿ ਭਾਰੀ ਕੀਮਤ ਤਾਰ ਕੇ ਕਾਇਮ ਕੀਤਾ ਗਿਆ ਸਿੱਖ ਰਾਜ ਕੁਝ ਗ਼ੱਦਾਰਾਂ ਦੇ ਲੋਭ ਲਾਲਚਾਂ ਅਤੇ ਈਸਟ ਇੰਡੀਆ ਕੰਪਨੀ ਦੀ ਵਿਸਤਾਰਵਾਦੀ ਨੀਤੀ ਦਾ ਸ਼ਿਕਾਰ ਹੋ ਚੁੱਕਾ ਸੀ। ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਦੀਆਂ ਉਹ ਨੈਤਿਕ ਕਦਰਾਂ ਕੀਮਤਾਂ ਤੋਂ ਸਿੱਖ ਸੱਖਣੇ ਹੋ ਚੁੱਕੇ ਸਨ। ਰਾਜ ਮੱਦ ਵਿਚ ਚੂਰ ਉਹ ਵਿਲਾਸੀ ਜੀਵਨ ਜਾਚ ਵਿਚ ਲਿਪਤ ਹੋ, ਸਤਿਗੁਰਾਂ ਦੇ ਦੱਸੇ ਮਾਰਗ ਤੋਂ ਕੋਹਾਂ ਦੂਰ ਜਾ ਚੁੱਕੇ ਸਨ। ਜਿਹੜੇ ਸਿੱਖ ਸਰਦਾਰਾਂ ਦੇ ਵਡੇਰੇ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਬੀੜ ਦੇ ਦਰਸ਼ਨਾਂ ਬਿਨਾਂ ਅੰਨ ਜਲ ਮੂੰਹ ਨਹੀਂ ਲਾਉਂਦੇ ਸਨ, ਹੁਣ ਗਿਆਨੀ ਗਿਆਨ ਸਿੰਘ ਹੋਰਾਂ ਦੇ ਲਿਖਣ ਮੁਤਾਬਿਕ—ਉਹਨਾਂ ਦੀਆਂ ਔਲਾਦਾਂ ਦੇ ਘਰਾਂ ਵਿਚ ਪਵਿੱਤਰ ਬੀੜਾਂ ਅਲਮਾਰੀਆਂ ਤੇ ਆਲਿਆਂ ਵਿਚ ਸੰਤੋਖੀਆਂ ਪਈਆਂ ਸਨ, ਜਿਹਨਾਂ ਦਾ ਸਾਲਾਂ ਤੇ ਮਹੀਨਿਆਂ ਬੱਧੀ ਕਿਸੇ ਨੇ ਪ੍ਰਕਾਸ਼ ਹੀ ਨਹੀਂ ਕੀਤਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਦਸਮੇਸ਼ ਜੀ ਵਾਲੀ ਸਿੱਖੀ ਨੂੰ ਮੁੜ ਸੁਰਜੀਤ ਕਰਨ ਲਈ ਵੈਸਾਖੀ ੧੮੫੭ ਈ. ਨੂੰ ਸੰਤ ਖਾਲਸੇ ਦਾ ਸਫੈਦ ਧਵਜ ਝੁਲਾ ਦਿੱਤਾ ਸੀ। ਮਲੇਛ ਖਾਲਸਾ ਉਹ ਸੀ ਜੋ ਆਪਣੀ ਵਫ਼ਾਦਾਰੀ ਬਰਤਾਨਵੀ ਤਾਜ ਪਾਸ ਗਿਰਵੀ ਰੱਖ ਚੁੱਕਾ ਸੀ। ਆਪ ਜੀ ਨੇ ਗੁਰਸਿੱਖਾਂ ਵਾਲੀ ਜੀਵਨ ਜਾਚ ਨੂੰ ਨਵੇਂ ਸਿਰਿਉਂ ਹਰਮਨ ਪਿਆਰੀ ਬਣਾਇਆ। ਨਾਮ ਬਾਣੀ ਸਾਦਾ ਤੇ ਸੁੱਚੀ ਰਹਿਣੀ ਬਹਿਣੀ ਤੇ ਜੋਰ ਦਿੱਤਾ। ਜੀਵਨ ਦਾ ਅਧਾਰ, ਦਸਾਂ ਨਹੁੰਆਂ ਦੀ ਕਿਰਤ ਕਮਾਈ ਅਤੇ ਹਰ ਤਰ੍ਹਾਂ ਦੇ ਬੇਗਾਨੇ ਹੱਕ ਦਾ ਤਿਰਸਕਾਰ ਦੱਸਿਆ। ਖਾਣ ਪੀਣ ਦੀਆਂ ਆਦਤਾਂ ਵਿਚੋਂ ਮਾਸ ਮਦਰਾ ਅਤੇ ਸਾਰੇ ਹੀ ਨਸ਼ਿਆਂ ਦਾ ਨਿਖੇਧ ਲਾਜ਼ਮੀ ਕਰਾਰ ਦਿੱਤਾ। ਸੱਚ ਬੋਲਣਾ ਕੂਕਾ ਜੀਵਨ ਦਾ ਕੋਣਵੀ ਪੱਥਰ ਸੀ। ਅੰਗਰੇਜ਼ ਸਰਕਾਰ ਨੇ ਜਿਹਨਾਂ ਤਿੰਨ ਗੁਣਾਂ ਨਾਲ ਨਾਮਧਾਰੀਆਂ ਨੂੰ ਯਾਦ ਕੀਤਾ ਇਹ ਸਨ :- ਕੂਕਾ ਝੂਠ ਨਹੀਂ ਬੋਲਦਾ। ਕੂਕਾ ਸ਼ਰਾਬ ਨਹੀਂ ਪੀਂਦਾ ਅਤੇ ਕੂਕਾ ਅੰਗਰੇਜ਼ ਦਾ ਵਫ਼ਾਦਾਰ ਨਹੀਂ। ਆਪਣੇ ਵਿੱਤ ਮੁਤਾਬਿਕ ਬਿਨਾਂ ਮਜ਼੍ਹਬ ਭੇਖ ਦੇ ਵਿਤਕਰੇ ਤੋਂ ਹਰ ਆਏ ਅਭਿਆਗਤ ਦੀਆਂ ਲੋੜਾਂ ਦੀ ਪੂਰਤੀ ਵੀ ਨਾਮਧਾਰੀਆਂ ਦਾ ਜ਼ਰੂਰੀ ਕਰਤੱਵ ਸੀ। ਥੋੜ੍ਹਾ ਸਮਾਂ ਪਹਿਲਾਂ ਹੀ ਜਿਥੇ ਸੱਚੇ ਸੁੱਚੇ ਸਿੱਖਾਂ ਦੇ ਦਰਸ਼ਨ ਵੀ ਅਸੰਭਵ ਸਨ, ਹੁਣ ਗਿਆਨੀ ਗਿਆਨ ਸਿੰਘ ਹੋਰਾਂ ਦੇ ਸ਼ਬਦਾਂ ਵਿਚ ਹੀ, ਅਜਿਹਾ ਪਰਿਵਰਤਨ ਆ ਗਿਆ ਕਿ ਮਾਨੋ ਕਲਿਜੁਗ ਵਿਚ ਹੀ ਸਤਿਜੁਗ ਦਾ ਪਹਿਰਾ ਸ਼ੁਰੂ ਹੋ ਗਿਆ ਹੋਵੇ :-

"ਪਾਇ ਏਹ ਹੁਕਮ ਪ੍ਰਮੇਸ ਕਾ ਬਿਸੇਸ ਫਿਰ,
ਰਾਮ ਮਿਰਗੇਸ ਉਪਦੇਸ ਦੈਨ ਲਾਗਿਓ।
ਹੁੱਕੇ ਛਡਵਾਏ ਰਖਵਾਏ ਕੇਸ ਮੋਨਯੋਂ ਕੇ
ਸੁਧਾ ਛਕ ਥਾਏ ਸਿੱਖ ਭਾਗ ਜਿਨੈ ਜਾਗਿਓਂ
ਫੈਲਯੋ ਜਸ ਭਾਰੀ ਸਿੱਖ ਥੀਏ ਤਾਂਹਿ ਕੋ ਅਪਾਰੀ,

ਸਿੰਘ ਪੰਥ ਬਿਰਧਾਇਓ ਨਾਮ ਰਸ ਪਾ ਗਿਓ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ
ਠੱਗੀ ਤਜਿ ਥੀਏ ਸੰਤ ਸਤਿਜੁਗ ਆ ਗਿਓ।"[8]

ਨਾਮਧਾਰੀਆਂ ਦੇ ਦਿਲਾਂ ਵਿਚ ਦੇਸ਼ ਭਗਤੀ ਦਾ ਜਜ਼ਬਾ ਪੈਦਾ ਕਰਨ ਲਈ, ਸਿੱਖੀ ਜੀਵਨ ਜਾਚ ਦੀ ਬਹਾਲੀ ਨੇ ਜੋ ਹਿੱਸਾ ਪਾਇਆ, ਇਸ ਬਾਰੇ ਵੀਂਹਵੀ ਸਦੀ ਦੇ ਮਹਾਨ ਸਿੱਖ ਆਗੂ ਮਾਸਟਰ ਤਾਰਾ ਸਿੰਘ ਜੀ ਦਾ ਕਥਨ ਹੈ :-

"ਆਪ ਨੇ ਸਭ ਤੋਂ ਪਹਿਲਾਂ ਸਿੱਖਾਂ ਨੂੰ ਭੁੱਲੀ ਹੋਈ ਸਿੱਖੀ ਦਾ ਚੇਤਾ ਕਰਾਇਆ ਤੇ ਨਾਮ ਬਾਣੀ ਦਾ ਲੜ, ਜੋ ਉਹਨਾਂ ਦੇ ਹੱਥੋਂ ਛੁੱਟ ਚੁੱਕਾ ਸੀ ਬੜੇ ਪਿਆਰ ਨਾਲ ਉਹਨਾਂ ਦੇ ਹੱਥਾਂ ਵਿਚ ਦਿੱਤਾ। ਜਿਸ ਵੇਲੇ ਸਿੱਖਾਂ ਨੂੰ ਸਿੱਖੀ ਦਾ ਰੰਗ ਚੜ੍ਹਿਆ, ਉਹਨਾਂ ਦੀ ਅਣਖ ਅਤੇ ਬੀਰਤਾ ਨੇ ਹੁਲਾਰਾ ਖਾਧਾ ਅਤੇ ਉਹ ਸਾਰੇ ਦੇ ਸਾਰੇ ਦੇਸ਼ ਨੂੰ ਆਜ਼ਾਦ ਕਰਨ ਦਾ ਸੁਫਨਾ ਵੇਖਣ ਲੱਗ ਪਏ। ਜਥੇਬੰਦੀ ਨੂੰ ਵਧੇਰੇ ਮਜ਼ਬੂਤ ਕਰਨ ਲਈ ਪੰਜਾਬ ਨੂੰ ਅੱਡ ਅੱਡ ਸੂਬਿਆਂ ਵਿਚ ਵੰਡਿਆ ਗਿਆ ਤੇ ਹਰ ਸੂਬੇ ਦਾ ਅੱਡ ਸੂਬਾ ਮੁਕੱਰਰ ਕਰਕੇ ਤਾਕੀਦ ਕੀਤੀ ਗਈ ਕਿ ਸਿੱਖ ਆਪਣੇ ਫੈਸਲੇ ਆਪੋ ਆਪਣੇ ਸੂਬਿਆਂ ਪਾਸੋਂ ਕਰਵਾਇਆ ਕਰਨ। ....ਪਰ ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਉਹਨਾਂ ਨੇ ਸਿੱਖਾਂ ਵਿਚ ਗੁਰਮਤਿ ਨੂੰ ਪਰਵਿਰਤ ਕੀਤਾ ਅਤੇ ਬਦੇਸ਼ੀ ਸਰਕਾਰ ਦੇ ਵਿਰੁੱਧ ਨਾ-ਮਿਲਵਰਤਨ ਦੀ ਲਹਿਰ ਚਲਾ ਕੇ ਸਿੱਖਾਂ ਨੂੰ ਦੇਸ਼ ਭਗਤੀ ਦੀ ਸੰਥਾ ਪੜ੍ਹਾਈ।"

ਅੱਗੇ ਚੱਲ ਕੇ ਮਾਸਟਰ ਜੀ ਗ਼ਦਰ ਪਾਰਟੀ ਲਹਿਰ ਦੇ ਸਿੱਖ ਕਾਰਕੁੰਨਾਂ ਵਿਰੁੱਧ ਸਿੱਖ ਤਖਤਾਂ ਦੇ ਪੁਜਾਰੀਆਂ ਦੇ ਫਤਵੇ ਜਾਰੀ ਕਰਨ ਦੇ ਘ੍ਰਿਣਤ ਕਾਰਜ ਨੂੰ ਕੂਕਿਆਂ ਨਾਲ ਕੀਤੇ ਧਰੋਹ ਦੇ ਬਰਾਬਰ ਰੱਖ ਕੇ ਹੀ ਪੇਸ਼ ਕਰਦੇ ਹਨ :-

"ਜਿਵੇਂ ੧੯੧੪-੧੫ ਦੇ ਦੇਸ਼ ਭਗਤਾਂ ਨੂੰ ਅਸਿੱਖ ਕਹਿਕੇ ਵੱਧ ਤੋਂ ਵੱਧ ਸਜ਼ਾਵਾਂ ਦਿਵਾਣ ਵਾਲਿਆਂ ਨੇ ਆਪਣੇ ਦੇਸ਼ ਨਾਲ ਭਾਰੀ ਪਾਪ ਕੀਤਾ ਸੀ ਇਸੇ ਤਰ੍ਹਾਂ ਸ੍ਰੀ ਬਾਬਾ ਜੀ ਦੀ ਚਲਾਈ ਹੋਈ ਨਾਮਧਾਰੀ ਲਹਿਰ ਨੂੰ ਤਬਾਹ ਕਰਨ ਦੀ ਜ਼ਿੰਮੇਵਾਰੀ ਵੀ ਅਜਿਹੇ ਲੋਕਾਂ ਦੇ ਸਿਰ ਪਰ ਹੀ ਸੀ, ਜੋ ਬਾਬਾ ਜੀ ਦੇ ਅਸਲ ਨਿਸ਼ਾਨੇ ਨੂੰ ਨਹੀਂ ਸਮਝਦੇ ਸਨ, ਤੇ ਜਿਨ੍ਹਾਂ ਦੀਆਂ ਅੱਖਾਂ ਅੱਗੇ ਸਵਾਰਥ ਦੀ ਮੋਟੀ ਚਰਬੀ ਆਈ ਹੋਈ ਸੀ।"[5]

ਸਤਿਗੁਰੂ ਜੀ ਨੇ ਜਾਤੀ, ਰੰਗ ਅਤੇ ਲਿੰਗ ਅਧਾਰਿਤ ਵਿਤਕਰੇ ਨੂੰ ਵੀ ਆਪਣੀ ਸੰਗਤ ਵਿਚੋਂ ਦੂਰ ਕਰ ਦਿੱਤਾ। ਇਸਤਰੀ, ਜਿਸ ਨੂੰ ਆਮ ਬੋਲ-ਚਾਲ ਦੀ ਭਾਸ਼ਾ ਵਿਚ 'ਪੈਰ ਦੀ ਜੁੱਤੀ' ਕਿਹਾ ਜਾਂਦਾ ਸੀ, ਉਸ ਦਾ ਸਮਾਜਿਕ ਰੁਤਬਾ ਮਰਦਾਂ ਦੇ ਬਰਾਬਰ ਕਰਨ ਲਈ ਉਹਨਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਵੀ ਛਕਾਇਆ ਅਤੇ ਸਿੱਖੀ ਕਕਾਰਾਂ ਕਛਿਹਰਾ ਆਦਿ ਦੇ ਧਾਰਨੀ ਵੀ ਬਣਾਇਆ। ਇਸ ਸਮੇਂ ਦੇ ਹੀ ਕੁਝ ਲੋਕ ਗੀਤਾਂ ਵਿਚ ਕੂਕਿਆਂ ਦੇ ਇਹਨਾਂ ਸਮਾਜ ਸੁਧਾਰਕ ਕਰਮਾਂ ਦੇ ਵੇਰਵੇ ਮਿਲਦੇ ਹਨ :-

"ਲਾਹਦੇ ਸਿਰੋਂ ਪਰਾਂਦਾ
ਨਾਲੇ ਲਾਹਦੇ ਨੱਥ ਮਛਲੀ।"

ਕਿਉਂਕਿ ਬੀਬੀਆਂ ਵਿਚ ਗੁੱਤ ਦੀ ਬਜਾਏ ਜੂੜੇ ਕਰਨ ਦਾ ਰਿਵਾਜ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਹੀ ਪ੍ਰਚਲਿਤ ਹੋਇਆ ਸੀ। ਗੁੱਤ ਵੀ ਮਰਦ ਦੀ ਗੁਲਾਮੀ ਦਾ ਚਿੰਨ੍ਹ ਹੈ, ਕੋਕੇ ਨੱਥ ਆਦਿਕ ਗਹਿਣਿਆਂ ਦੀ ਤਰ੍ਹਾਂ ਹੀ। ਪੁਰਾਣੇ ਰਸਮੋ ਰਿਵਾਜ, ਬੇਦੀਆਂ, ਵੇਲਾ ਵਿਹਾ ਚੁੱਕੀਆਂ ਸਮਾਜਿਕ ਕਦਰਾਂ ਕੀਮਤਾਂ ਦੀ ਗ਼ੁਲਾਮੀ ਦੀ ਛੱਟ ਵੀ ਲਾਹ ਦਿੱਤੀ ਗਈ। ਪੁਰਾਣੇ ਨੂੰ ਢਾਹ ਕੇ ਹੀ ਨਵਾਂ ਉਸਾਰਿਆ ਜਾਂਦਾ ਹੈ। ਪੁਰਾਣੇ ਦੇ ਜੀਵੰਤ ਤੱਤਾਂ ਨੂੰ ਨਵਾਂ ਆਪਣੇ ਵਿਚ ਸਮੋਅ ਲੈਂਦਾ ਹੈ। ਕੁਝ ਨਾਂ ਵਿਚ ਤਬਦੀਲੀ ਕਰ ਲਈ ਜਾਂਦੀ ਹੈ। ਜੋ ਜਿਊਣ ਜੋਗਾ ਹੈ ਉਹ ਰੱਖ ਲਿਆ ਜਾਂਦਾ ਹੈ ਤੇ ਜੋ ਮਰਨਾਊ, ਪੈਰਾਂ ਦੀਆਂ ਬੇੜੀਆਂ ਹਨ ਉਹ ਵਗਾਹ ਮਾਰੀਆਂ ਜਾਂਦੀਆਂ ਹਨ। ਰਾਜਨੀਤਕ ਇਨਕਲਾਬ ਤੋਂ ਪਹਿਲਾਂ ਸਮਾਜਿਕ ਇਨਕਲਾਬਾਂ ਦੀ ਵੀ ਅਹਿਮ ਭੂਮਿਕਾ ਹੁੰਦੀ ਹੈ। ਨਾਮਧਾਰੀਆਂ ਨੇ ਪੁਰਾਣੇ ਸੰਸਕਾਰ, ਪੁਰਾਣੇ ਪੂਜਾ ਅਸਥਾਨ, ਪੁਰਾਣੇ ਵਹਿਮ ਭਰਮ ਤਿਆਗ ਕੇ ਆਪਣੇ ਆਪ ਨੂੰ ਨਿਰੋਲ ਗੁਰਮਤ ਦੁਆਰਾ ਪਰਦੱਤ ਜੀਵਨ ਜਾਚ ਨਾਲ ਜੋੜ ਲਿਆ। ਉਹ ਭਾਈ ਗੁਰਦਾਸ (ਦੂਜੇ) ਦੀ ਵਾਰ ਦੇ ਅਧਾਰ ਤੇ ਹੁਣ ਆਪਣੇ ਸਮੇਂ ਦੀ ਸਿਰਜੀ ਹੇਠਲੀ ਪਉੜੀ ਦਾ ਪਾਠ ਅਕਸਰ ਕਰਦੇ ਸਨ :-

"ਮੜ੍ਹੀ ਮਸਾਣਾਂ ਢਾਹਿ ਕੇ ਕਰ ਦਿਓ ਮੈਦਾਨਾ।
ਪਹਿਲਾਂ ਪਾਂਧਾ ਪੀਰ ਫਿਰ ਮਾਰੋ ਸੁਲਤਾਨਾ।
ਉਮਤ ਸੱਭ ਮੁਹੰਮਦੀ ਖਪ ਜਾਇ ਜਹਾਨਾ।
ਸੁਨਤ ਕੋਇ ਨ ਕਰ ਸਕੇ, ਕੰਬਣ ਤੁਰਕਾਨਾ।
ਭੈਣੀ ਸਤਿਗੁਰ ਜਾਗਿਆ ਹੋਰ ਝੂਠ ਜਹਾਨਾ।"[6]

ਸਤਿਗੁਰੂ ਰਾਮ ਸਿੰਘ ਜੀ ਨੇ ਵਿਦੇਸ਼ੀ ਹਾਕਮਾਂ ਦਾ ਵਿਰੋਧ ਕਰਨ ਲਈ, ਵਪਾਰਕ ਸਰਮਾਏਦਾਰੀ ਦੇ ਪ੍ਰਤੀਨਿਧਾਂ ਦੇ ਸਿਆਸੀ ਤੇ ਆਰਥਿਕ ਹਿਤਾਂ ਤੇ ਸੱਟ ਮਾਰਨ ਲਈ

ਬਰਤਾਨਵੀ ਮਾਲ ਦੇ ਮੁਕੰਮਲ ਬਾਈਕਾਟ ਅਤੇ ਸਰਕਾਰ ਨੂੰ ਅਤੇ ਉਸਦੀਆਂ ਸਿੱਖਿਆ, ਸਿਹਤ, ਅਦਾਲਤਾਂ, ਡਾਕ ਤਾਰ ਆਦਿ ਸੰਸਥਾਵਾਂ ਨੂੰ ਮੁਕੰਮਲ ਅਸਹਿਯੋਗ ਦੀ ਨੀਤੀ ਦਾ ਪ੍ਰਚਲਨ ਕੀਤਾ। ਸਵਦੇਸ਼ੀ ਵਸਤੂਆਂ ਅਤੇ ਪੰਚਾਇਤੀ ਰਾਜ ਪ੍ਰਬੰਧ, ਡਾਕ ਦਾ ਆਪਣਾ ਪ੍ਰਬੰਧ ਵੀ ਪੱਕੇ ਪੈਰਾਂ ਸਿਰ ਕਰ ਲਿਆ। ਅੱਠਾਂ ਪਹਿਰਾਂ ਦੇ ਵਿਚ ਉਹਨਾਂ ਦਾ ਸੰਦੇਸ਼ ਪੰਜਾਬ ਦੇ ਹਰ ਕੋਨੇ ਵਿਚ ਵਸਣ ਵਾਲੇ ਨਾਮਧਾਰੀ ਤਕ ਪੁਜ ਜਾਂਦਾ ਸੀ। ਸੂਬਾ ਸਾਹਿਬ ਸਿੰਘ ਦੀ ਨਿਗਰਾਨੀ ਹੇਠ ਚੱਲਣ ਵਾਲੀ "ਕੂਕਾ ਪੋਸਟਲ ਸਰਵਿਸ" ਨੂੰ ਅੰਗਰੇਜ਼ ਸਰਕਾਰ ਆਪਣੀ ਡਾਕ ਤੋਂ ਵੀ ਤੇਜ਼ ਰਫਤਾਰ ਮੰਨਣ ਲਈ ਮਜਬੂਰ ਹੋਈ।

ਜੂਨ ੧੮੬੩ ਈ. ਵਿਚ ਜਦੋਂ ਫਿਰੋਜਪੁਰ ਜ਼ਿਲ੍ਹੇ ਦੇ ਖੋਟੇ ਪਿੰਡ ਨਾਮਧਾਰੀ ਸਿੰਘਾਂ ਸਿੰਘਣੀਆਂ ਦੇ ਅੰਤਰ ਜਾਤੀ ਆਨੰਦ ਕਾਰਜ ਹੋਏ ਤਾਂ ਇਕ ਬੰਨੇ ਬ੍ਰਾਹਮਣ ਭਾਈਚਾਰਾ, ਜੋ ਹੁਣ ਤਕ ਵੈਦਿਕ ਰੀਤੀ ਨਾਲ ਵਿਆਹ ਕਰਵਾਉਂਦਾ ਸੀ, ਵੀ ਪਰੇਸ਼ਾਨ ਹੋਇਆ ਤੇ ਸਰਕਾਰ ਨੂੰ ਵੀ ਸਤਿਗੁਰੂ ਜੀ ਅਤੇ ਉਹਨਾਂ ਦੇ ਸਹਿਯੋਗੀਆਂ ਦੀ ਬੋਲ ਬਾਣੀ ਵਿਚੋਂ ਬਾਗੀਆਨਾ ਸੁਰਾਂ ਉਠਦੀਆਂ ਮਹਿਸੂਸ ਹੋਈਆਂ।

ਇਸੇ ਸਮੇਂ ਉਹਨਾਂ ਤੇ ਪੁਲੀਸ ਦੀ ਨਿਗਰਾਨੀ ਵੀ ਆਇਦ ਕਰ ਦਿੱਤੀ ਗਈ। ਕਮਿਸ਼ਨਰ ਅੰਬਾਲਾ ਆਰ.ਜੀ. ਟੇਲਰ ਨੇ ੧੧ ਸਤੰਬਰ ੧੮੬੬ ਨੂੰ ਪੰਜਾਬ ਸਰਕਾਰ ਦੇ ਸਕੱਤਰ ਦੇ ਨਾਂ ਆਪਣੇ ਪੱਤਰ ਵਿਚ ਕਿਹਾ ਕਿ ਸਤਿਗੁਰੂ ਰਾਮ ਸਿੰਘ ਨੂੰ ਗ੍ਰਿਫਤਾਰ ਕਰਕੇ ਵਾਇਆ। ਲਾਹੌਰ, ਮੁਲਤਾਨ, ਬੰਬਈ ਜਾਂ ਵਾਇਆ ਦਿੱਲੀ ਕਲਕੱਤੇ ਭੇਜ ਕੇ ਉਸਨੂੰ ਆਪਣੇ ਕਰਮ ਖੇਤਰ ਨਾਲੋਂ ਨਿਖੇੜ ਦਿੱਤਾ ਜਾਏ। ਉਹਨੇ ਫੌਜ ਅਤੇ ਪੁਲੀਸ ਵਿਚੋਂ ਕੂਕਿਆਂ ਦੇ ਮੁਕੰਮਲ ਸਫਾਏ ਦੀ ਗੱਲ ਵੀ ਆਖੀ। ਉਹਨੇ ਇਹ ਵੀ ਕਿਹਾ ਕਿ "ਸਤਿਗੁਰੂ ਰਾਮ ਸਿੰਘ ਦੀ ਗ੍ਰਿਫਤਾਰੀ ਸਮੇਂ ਕੁਝ ਗੜਬੜ ਵੀ ਹੋ ਸਕਦੀ ਹੈ। ਪਰ ਜੇ ਅਸੀਂ ੪-੫ ਮਹੀਨੇ ਹੋਰ ਰੁਕ ਗਏ ਤਾਂ ਉਸ ਦੇ ਪਰਪੱਕ ਯਤਨਾਂ ਨੂੰ ਫਿਰ ਕਾਬੂ ਕਰਨਾ ਔਖਾ ਹੋ ਸਕਦਾ ਹੈ।"[੮]

ਪੰਥ ਦੇ ਤੇਜ਼ੀ ਨਾਲ ਹੋ ਰਹੇ ਵਿਸਥਾਰ ਬਾਬਤ ਵੀ ਸਰਕਾਰੀ ਰਿਪੋਰਟਾਂ ਵਿਚ ਦਰਜ ਹੈ ਕਿ ੧੮੬੬ ਈ. ਵਿਚ ਸਿਆਲਕੋਟ ਜ਼ਿਲ੍ਹੇ ਵਿਚ ਨਾਮਧਾਰੀਆਂ ਦੁਆਰਾ ੮੦,੦੦੦ ਮਾਲਾ ਵੰਡੀਆਂ ਗਈਆਂ ਹਨ। ੧੯ ਜਨਵਰੀ ੧੮੬੩ ਈ. ਨੂੰ ਪੰਜਾਬ ਦੇ ਆਈ.ਜੀ. ਪੁਲੀਸ ਹਚਿਨਸਨ ਦੀ ਰਿਪੋਰਟ ਵਿਚ ਲਿਖਿਆ ਗਿਆ ਹੈ ਕਿ ਕੂਕੇ ਸਤਿਗੁਰੂ ਰਾਮ ਸਿੰਘ ਨੂੰ ਪਹਿਲਾਂ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦਾ ਅਵਤਾਰ ਮੰਨਦੇ ਸਨ ਅਤੇ ਹੁਣ ਕਹਿ ਰਹੇ ਹਨ ਕਿ ਅਕਾਲ ਪੁਰਖ ਆਪ ਸਤਿਗੁਰੂ ਰਾਮ ਸਿੰਘ ਦੇ ਰੂਪ ਵਿਚ ਪ੍ਰਗਟ ਹੋ ਗਿਆ।[੯]

ਲਾਹੌਰ ਦਰਬਾਰ ਦਾ ਦੀਵਾਨ ਬੂਟਾ ਸਿੰਘ, ਜਿਸਨੂੰ ਅੰਗਰੇਜ਼ਾਂ ਨੇ ਰਾਣੀ ਜਿੰਦ ਕੌਰ ਨਾਲ ਪੰਜਾਬ ਦੀ ਸਵਾਧੀਨਤਾ ਲਈ ਸਾਜਿਸ਼ਾਂ ਕਰਨ ਦੇ ਦੋਸ਼ ਹੇਠ, ਸੱਤ ਵਰ੍ਹੇ ਆਗਰੇ ਦੇ ਕਿਲ੍ਹੇ ਵਿਚ ਕੈਦ ਰੱਖਿਆ, ਹੁਣ ਲਾਹੌਰ ਵਿਚ ਰਹਿਣ ਵਾਲਾ ਕੂਕਿਆਂ ਦਾ ਇਕ ਵੱਡਾ ਥੰਮ ਬਣ ਚੁੱਕਾ ਸੀ। ਕੂਕੇ ਮਹੰਤ ਅਤੇ ਸੂਬੇ ਅਕਸਰ ਉਸ ਪਾਸ ਆਉਂਦੇ ਜਾਂਦੇ ਸਨ। ਉਹ 'ਆਫਤਾਬ ਪੰਜਾਬ' ਨਾਂ ਦੇ ਪ੍ਰਿੰਟਿੰਗ ਪ੍ਰੈਸ ਦਾ ਮਾਲਕ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਅਤੇ ਗੁਰਬਾਣੀ ਦੇ ਗੁਟਕੇ ਅਤੇ ਕੁਝ ਹੋਰ ਪੁਸਤਕਾਂ ਉਸ ਦੇ ਪ੍ਰੈਸ ਵਿਚੋਂ ਛਪਵਾਈਆਂ ਸਨ। ਅੰਗਰੇਜ਼ ਬੂਟਾ ਸਿੰਘ ਤੋਂ ਇਸ ਕਦਰ ਭੈਅ ਭੀਤ ਸਨ ਕਿ ਉਹ ਕੂਕਿਆਂ ਨਾਲ ਸਬੰਧਿਤ ਕੋਈ ਵੀ ਸਮੱਗਰੀ ਬੂਟਾ ਸਿੰਘ ਦੇ ਪ੍ਰੈਸ ਵਿਚੋਂ ਤਾਂ ਕੀ, ਸਗੋਂ ਲਾਹੌਰ ਦੇ ਕਿਸੇ ਵੀ ਪ੍ਰੈਸ ਵਿਚ ਛਪਵਾਉਣ ਤੋਂ ਗੁਰੇਜ਼ ਕਰਦੇ ਸਨ ਤਾਂ ਕਿ ਬੂਟਾ ਸਿੰਘ ਆਪਣਾ ਰਸੂਖ ਵਰਤ ਕੇ ਕੂਕਿਆਂ ਤਕ ਇਸ ਸਮੱਗਰੀ ਦੀ ਸੂਹ ਨਾ ਪਹੁੰਚਾ ਦੇਵੇ। ਉਸ ਬਾਰੇ ਲਿਖਿਆ ਗਿਆ ਕਿ ਉਹ ਬਰਤਾਨਵੀ ਸਰਕਾਰ ਦਾ ਖੈਰ-ਖਾਹ ਨਹੀਂ।[੧੦]

ਇਸ ਸਮੇਂ ਨਾਮਧਾਰੀ ਸਿੰਘਾਂ ਨੇ ਪੰਜਾਬ ਦੀਆਂ ਗੁਆਂਢੀ ਦੇਸੀ ਅਤੇ ਬਦੇਸ਼ੀ ਰਿਆਸਤਾਂ ਨਾਲ ਭੀ ਆਪਣੇ ਸਬੰਧ ਕਾਇਮ ਕਰਨ ਦੇ ਉਪਰਾਲੇ ਕੀਤੇ। ਕਸ਼ਮੀਰ ਦਾ ਮਹਾਰਾਜਾ ਰਣਬੀਰ ਸਿੰਘ ਅਹਿਦਨਾਮੇ ਵਿਚ ਆਈਆਂ ਸ਼ਰਤਾਂ ਤੋਂ ਵਧੇਰੇ ਅੰਗਰੇਜ਼ੀ ਦਖਲ ਪਸੰਦ ਨਹੀਂ ਕਰਦਾ ਸੀ। ਮਹਾਰਾਜਾ ਗੁਲਾਬ ਸਿੰਘ ਦਾ ਇਕ ਗੁਰੂ ਵੇਦਾਂਤੀ ਜੀ ਕਸ਼ਮੀਰ ਨੂੰ ਇਕ ਨੀਮ ਸੁਤੰਤਰ ਹਿੰਦੂ ਰਾਜ ਵਜੋਂ ਰਖਣਾ ਚਾਹੁੰਦਾ ਸੀ। ਇਸੇ ਵੇਦਾਂਤੀ ਨਾਲ ਕਿਸ਼ਨ ਸਿੰਘ ਗ੍ਰੰਥਗੜ੍ਹ (ਅੰਮ੍ਰਿਤਸਰ) ਅਤੇ ਰਾਜਾ ਸਿੰਘ ਤਰਾਂਛੀ ਵਾਲਾ ਦੋ ਨਾਮਧਾਰੀਆਂ ਦੇ ਚੰਗੇ ਸੰਬੰਧ ਸਨ। ਇਹਨਾਂ ਦੋਹਾਂ ਸੱਜਣਾਂ ਦੇ ਉਪਰਾਲੇ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ੧੮੬੯ ਈ. ਦੇ ਸਿਆਲਕੋਟ ਦੌਰੇ ਸਮੇਂ ਹੁਕਮ ਮੁਤਾਬਿਕ ਹੀਰਾ ਸਿੰਘ ਲੰਮ੍ਹ ਸਢੌਰੇ ਵਾਲੇ ਦੀ ਅਗਵਾਈ ਵਿਚ ਇਕ ਕੂਕਾ ਰਜਮੈਂਟ ਕਸ਼ਮੀਰ ਵਿਚ ਖੜ੍ਹੀ ਕੀਤੀ ਗਈ। ਜਿਸ ਵਿਚ ੨੫੦ ਦੇ ਕਰੀਬ ਨਾਮਧਾਰੀ ਸ਼ਾਮਲ ਸਨ ਜਿਹਨਾਂ ਦੀ ਡਿਊਟੀ ਕਸ਼ਮੀਰ ਦੀਆਂ ਸਰਹੱਦੀ ਚੌਕੀਆਂ ਤੇ ਸੀ। ਇਹਨਾਂ ਨੂੰ ਜੰਮੂ ਫੌਜ ਦੇ ਦੂਸਰੇ ਸਿਪਾਹੀਆਂ ਤੋਂ ਇਕ ਰੁਪਿਆ ਮਾਸਿਕ ਵੱਧ ਤਨਖਾਹ ਮਿਲਦੀ ਸੀ। ੧੮੭੧ ਈ. ਦੇ ਬੁੱਚੜ-ਬੱਧ ਅੰਮ੍ਰਿਤਸਰ

ਸਾਕੇ ਤੋਂ ਬਾਅਦ ਅੰਗਰੇਜ਼ ਰੈਜੀਡੈਂਟ ਤੋਂ ਡਰੇ ਰਿਆਸਤੀ ਹਾਕਮਾਂ ਨੇ ਇਹ ਰੈਜੀਮੈਂਟ ਤੋੜ ਦਿੱਤੀ।

ਨੇਪਾਲ ਦਾ ਰਾਣਾ ਜੰਗ ਬਹਾਦਰ ਵੀ ਅੰਦਰ ਖਾਤੇ ਅੰਗਰੇਜ਼ਾਂ ਨਾਲ ਖਾਰ ਖਾਂਦਾ ਸੀ। ਉਹ ਛੋਟੀ ਉਮਰ ਵਿਚ ਲਾਹੌਰ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਵੀ ਆਉਂਦਾ ਜਾਂਦਾ ਰਿਹਾ ਸੀ। ੧੮੫੭ ਈ. ਦੇ ਪਹਿਲੇ ਕੌਮੀ ਸੁਤੰਤਰਤਾ ਸੰਗਰਾਮ ਸਮੇਂ ਉਸ ਬਹੁਤ ਸਾਰੇ ਭਾਰਤੀ ਦੇਸ਼ ਭਗਤਾਂ ਨੂੰ ਅੰਗਰੇਜ਼ਾਂ ਦੇ ਹਵਾਲੇ ਕਰਨ ਤੋਂ ਨਾਂਹ ਕਰ ਦਿੱਤੀ ਸੀ। ਕਿਹਾ ਜਾਂਦਾ ਹੈ ਕਿ ਉਹ ਆਪ ਵੀ ਗ਼ੱਦਰੀਆਂ ਦੀ ਸਹਾਇਤਾ ਲਈ ਸੈਨਾ ਲੈ ਕੇ ਹਿੰਦੁਸਤਾਨ ਵਿਚ ਜਾਣਾ ਚਾਹੁੰਦਾ ਸੀ ਪਰ ਗ਼ਦਰੀਆਂ ਦੀ ਉੱਘੜ-ਦੁੱਘੜੀ ਹਾਲਤ ਵੇਖ ਕੇ ਅੰਗਰੇਜ਼ਾਂ ਨਾਲ ਹੀ ਰਲ ਗਿਆ ਸੀ। ਸਤਿਗੁਰੂ ਰਾਮ ਸਿੰਘ ਜੀ ਦਾ ਇਕ ਨਾਮਧਾਰੀ ਸਿੰਘ ਕਿਸ਼ਨ ਸਿੰਘ ਕਿਸੇ ਕਤਲ ਕੇਸ ਵਿਚ ਪੰਜਾਬ ਸਰਕਾਰ ਦਾ ਭਗੌੜਾ ਹੋ ਕੇ ਨੇਪਾਲ ਪੁੱਜ ਗਿਆ। ਉਸ ਰਾਹੀਂ ਸਤਿਗੁਰੂ ਰਾਮ ਸਿੰਘ ਦੀ ਸੋਭਾ ਸੁਣਕੇ ਨੇਪਾਲ ਨਰੇਸ਼ ਨੇ ਗੁਰੂ ਦਰਬਾਰ ਨਾਲ ਸਬੰਧ ਜੋੜਨ ਦੀ ਇੱਛਾ ਜ਼ਾਹਿਰ ਕੀਤੀ। ਸਤਿਗੁਰੂ ਜੀ ਵਲੋਂ ਸੂਬਾ ਕਾਹਨ ਸਿੰਘ ਅਤੇ ਸੂਬਾ ਸਾਹਿਬ ਸਿੰਘ ਦੋ ਮੱਝਾਂ ਖੱਚਰਾਂ ਆਦਿ ਕੀਮਤੀ ਮਾਲ ਲੈ ਕੇ ਨੇਪਾਲ ਪੁੱਜੇ। ਬਦਲੇ ਵਿਚ ਰਾਣੇ ਨੇ ਵੀ ਕੀਮਤੀ ਤੋਹਫੇ ਸਤਿਗੁਰੂ ਜੀ ਲਈ ਭੇਜ ਕੇ ਦੁਵੱਲੀ ਸਬੰਧਾਂ ਦੀ ਮਜ਼ਬੂਤੀ ਦਾ ਮੁੱਢ ਬੰਨ੍ਹਿਆ।

ਉਨੀਵੀਂ ਸਦੀ ਦੇ ਪਹਿਲੇ ਅੱਧ ਦੀਆਂ ਸਿੱਖ ਅੰਗਰੇਜ਼ ਜੰਗਾਂ ਸਮੇਂ ਕਾਬਲ ਦੇ ਅਮੀਰ ਦੋਸਤ ਮੁਹੰਮਦ ਖਾਂ ਦੇ ਅਤੇ ਉਸਦੇ ਪਠਾਣਾਂ ਦਾ ਸਿੱਖਾਂ ਦੀ ਮਦਦ ਕਰਨ ਦਾ ਜ਼ਿਕਰ ਲਾਰਡ ਡਲਹੌਜ਼ੀ ਵੀ ਕਰਦਾ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਸੁਤੰਤਰਤਾ ਪ੍ਰਾਪਤੀ ਦੇ ਮਿਸ਼ਨ ਦੀ ਸੋਅ ਜਦੋਂ ਕਾਬਲ ਦੇ ਅਮੀਰ ਤੱਕ ਪਹੁੰਚੀ ਤਾਂ ਉਸ ਨੇ ਆਪਣੇ ਦੋ ਪੁੱਤਰ ਆਪਸੀ ਸਾਂਝ ਬਨਾਉਣ ਲਈ ਸ੍ਰੀ ਭੈਣੀ ਸਾਹਿਬ ਭੇਜੇ। ਸੰਤ ਇੰਦਰ ਸਿੰਘ ਚੱਕਰਵਰਤੀ ਆਪਣੇ ਮਹਾਂਕਾਵਿ ਮਾਲਵੇਂਦਰ ਵਿਚ ਲਿਖਦੇ ਹਨ :-

"ਪੁੱਤਰ ਦੋ ਅਮੀਰ ਦੇ, ਭੈਣੀ ਸਾਹਿਬ ਆਨ
ਸਤਿਗੁਰੂ ਦੇ ਦੀਦਾਰ ਕਰ, ਹੋਏ ਖੁਸ਼ੀ ਮਹਾਨ
ਰੀਕਾਰਡ ਵਿਚ ਕੂਕਿਆਂ, ਹੈ ਇਹ ਕੀਤਾ ਨੋਟ
ਅਮੀਰ ਕਾਬਲ ਵੀ ਲਈ ਸੀ, ਸਤਿਗੁਰੂ ਜੀ ਦੀ ਓਟ।"[੨]

ਗਵਾਲੀਅਰ, ਲਖਨਊ ਆਦਿ ਰਿਆਸਤਾਂ ਨਾਲ ਵੀ ਕੂਕਿਆਂ ਦੇ ਸਬੰਧਾਂ ਦਾ ਜ਼ਿਕਰ ਸੁਣਨ ਵਿਚ ਆਉਂਦਾ ਹੈ। ਇਸ ਤੋਂ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੁਯੋਗ ਸੂਬਿਆਂ ਦੀਆਂ ਉਹਨਾਂ ਕਾਰਵਾਈਆਂ ਦੀ ਥਾਹ ਮਿਲਦੀ ਹੈ, ਜੋ ਉਸ ਸਮੇਂ ਦੀਆਂ ਬਿਖੜੀਆਂ ਹਾਲਤਾਂ ਅਤੇ ਸੀਮਿਤ ਸਾਧਨਾਂ ਕਾਰਨ ਵੀ ਉਹ ਕੌਮੀ ਤੇ ਕੌਮਾਂਤਰੀ ਪੱਧਰ ਤੇ ਆਪਣੇ ਕੌਮੀ ਮਿਸ਼ਨ ਦੀ ਪ੍ਰਾਪਤੀ ਹਿਤ ਤਾਣਾ-ਪੇਟਾ ਕਿਸ ਤਰ੍ਹਾਂ ਬਣਾ ਰਹੇ ਸਨ।

੧੮੭੧ ਈ. ਵਿਚ ਅੰਮ੍ਰਿਤਸਰ, ਰਾਇਕੋਟ ਅਤੇ ਮੁਰਿੰਡਾ ਆਦਿਕ ਸਥਾਨਾਂ ਤੇ ਨਾਮਧਾਰੀ ਸਿੰਘਾਂ ਨੇ ਗਊ ਘਾਤ ਕਰਨ ਵਾਲੇ ਕੁਝ ਬੁੱਚੜਾਂ ਤੇ ਹਮਲੇ ਬੋਲ ਕੇ ਉਹਨਾਂ ਦਾ ਖੁਰਾ ਖੋਜ ਮਿਟਾਉਣਾ ਚਾਹਿਆ। ਇਸ ਸਬੰਧੀ ਨਾਮਧਾਰੀ ਇਤਿਹਾਸ ਵਿਚ ਕੁਝ ਭਰਾਂਤੀਆਂ ਪੈਦਾ ਹੋ ਗਈਆਂ ਹਨ। ਕਈ ਸਿੱਧ ਪੱਧਰੇ ਸੱਜਣ ਸਿਰਫ ਇਹਨਾਂ ਹਮਲਿਆਂ ਤੋਂ ਹੀ ਕੂਕਿਆਂ ਦਾ ਮਨੋਰਥ ਮੁਸਲਮਾਨਾਂ ਦੇ ਸਫਾਏ ਨਾਲ ਜੋੜ ਲੈਂਦੇ ਹਨ। ਪਰ ਜੇ ਵਾਕਿਆਤ ਦੀਆਂ ਗਹਿਰਾਈਆਂ ਤਕ ਪੁਜਿਆ ਜਾਵੇ ਤਾਂ ਹਕੀਕਤ ਹੋਰ ਨਜ਼ਰ ਆਏਗੀ। ਸਿੱਖ ਰਾਜ ਵਿਚ ਗਊ ਹੱਤਿਆ ਮੁਕੰਮਲ ਤੌਰ ਤੇ ਬੰਦ ਰਹੀ ਸੀ। ਤਕਰੀਬਨ ੮੦-੮੫ ਸਾਲਾਂ ਤੋਂ ਪੰਜਾਬ ਦਾ ਮੁਸਲਿਮ ਭਾਈਚਾਰਾ ਗਊ ਮਾਸ ਖਾਣ ਦਾ ਆਦੀ ਨਹੀਂ ਰਿਹਾ ਸੀ। ਅੰਗਰੇਜ਼ਾਂ ਨਾਲ ਵੀ ਮਹਾਰਾਜਾ ਰਣਜੀਤ ਸਿੰਘ ਦਾ ਇਹ ਅਹਿਦ ਸੀ ਕਿ ਜੇ ਕਦੇ ਉਹਨਾਂ ਦੀਆਂ ਫੌਜਾਂ ਪੰਜਾਬ ਵਿਚੋਂ ਲੰਘਣਗੀਆਂ ਤਾਂ ਉਹ ਗਊਘਾਤ ਨਹੀਂ ਕਰਨਗੀਆਂ। ਪਰ ੧੮੪੯ ਈ. ਵਿਚ ਪੰਜਾਬ ਦੀ ਸੱਤਾ ਹਥਿਆਉਣ ਬਾਦ ਸਰਕਾਰੀ ਪਾਲਸੀ ਹੇਠਲੇ ਬਿਆਨ ਦੁਆਰਾ ਸਪੱਸ਼ਟ ਕਰ ਦਿੱਤੀ :-

"ਕਿਸੇ ਨੂੰ ਇਹ ਇਜਾਜ਼ਤ ਨਹੀਂ ਹੈ ਕਿ ਉਹ ਆਪਣੇ ਕਿਸੇ ਪੜੋਸੀ ਦੇ ਉਨ੍ਹਾਂ ਰਸਮਾਂ ਜਾਂ ਰਿਵਾਜਾਂ ਵਿਚ ਦਖਲ ਅੰਦਾਜ਼ੀ ਕਰੇ, ਜਿਨ੍ਹਾਂ ਦੀ ਉਸਦਾ ਧਰਮ ਉਸਨੂੰ ਆਗਿਆ ਦਿੰਦਾ ਹੈ।"

ਇਸੇ ਪਾਲਸੀ ਦੀ ਬਦੌਲਤ ਪੰਜਾਬ ਵਿਚ ਥਾਂ-ਥਾਂ ਤੇ ਬੁੱਚੜਖਾਨੇ ਖੁੱਲ੍ਹ ਗਏ। ਗਊ ਮਾਸ ਟੋਕਰੀਆਂ ਵਿਚ ਪਾ ਕੇ ਸ਼ਰੇਆਮ ਬਜ਼ਾਰਾਂ ਵਿਚ ਵਿਕਣ ਤੋਂ ਅੰਮ੍ਰਿਤਸਰ ਸ਼ਹਿਰ ਵਿਚ ਫਿਰਕੂ ਫਸਾਦਾਂ ਦੀ ਨੌਬਤ ਆ ਗਈ ਅਤੇ ਇਸ ਤੇ ਸ਼ਹਿਰ ਦੀ ਮਿਊਂਸਪਲ ਕਮੇਟੀ ਵਿਚਲੇ ਹਿੰਦੂ, ਮੁਸਲਮਾਨਾਂ ਦੇ ਆਗੂਆਂ ਨੇ ਆਪਸੀ ਸਹਿਮਤੀ ਨਾਲ ਅਗਲੇ ਸਾਲ ਕਮੇਟੀ ਵਲੋਂ ਬੁੱਚੜਖਾਨੇ ਦਾ ਠੇਕਾ ਨਾ ਦਿੱਤੇ ਜਾਣ ਦਾ ਫੈਸਲਾ ਕਰ ਲਿਆ। ਜਿਸ ਨੂੰ ਸੁਣਕੇ ਅੰਗਰੇਜ਼ ਕਮਿਸ਼ਨਰ ਗੁਰਦਾਸਪੁਰੋਂ ਅੰਮ੍ਰਿਤਸਰ ਪੁੱਜਾ ਅਤੇ ਕਮੇਟੀ ਦੀ ਮੀਟਿੰਗ ਵਿਚ ਇਹ ਮਤਾ

ਪਾਸ ਕਰਵਾਇਆ ਕਿ ਅੰਮ੍ਰਿਤਸਰ ਦਾ ਬੁੱਚੜਖਾਨਾ ਪਹਿਲਾਂ ਜਿਉਂ ਹੀ ਕੰਮ ਕਰਦਾ ਰਹੇਗਾ। ਇਸ ਘਟਨਾ ਤੋਂ ਹਿੰਦੂਆਂ ਤੇ ਸਿੱਖਾਂ ਨੂੰ ਆਮ ਕਰਕੇ ਅਤੇ ਕੂਕਿਆਂ ਨੂੰ ਖਾਸ ਕਰਕੇ ਇਹ ਨਿਸ਼ਚਾ ਹੋ ਗਿਆ ਕਿ ਬੁੱਚੜ ਖਾਨੇ ਸ਼ੁਰੂ ਕਰਨ ਤੇ ਚਲਾਉਣ ਦੀ ਜ਼ਿੰਮੇਵਾਰੀ ਮੁਸਲਮਾਨ ਬੁੱਚੜਾਂ ਦੀ ਨਹੀਂ ਹੈ ਬਲਕਿ ਅੰਗਰੇਜ਼ਾਂ ਦੀ ਹੈ। ਇਸ ਲਈ ਇਹ ਸਾਨੂੰ ਕਦੇ ਨਹੀਂ ਭੁੱਲਣਾ ਚਾਹੀਦਾ ਕਿ ਕੂਕਿਆਂ ਨੇ ਜੋ ਬੁੱਚੜਾਂ ਉੱਤੇ ਹੱਲੇ ਕੀਤੇ, ਉਨ੍ਹਾਂ ਵਿਚ ਮੁਸਲਮਾਨਾਂ ਦੀ ਵਿਰੋਧਤਾ ਨਹੀਂ, ਸਗੋਂ ਅੰਗਰੇਜ਼ਾਂ ਦੀ ਵਿਰੋਧਤਾ ਹੈ।"[੧੩]

ਫਿਰਕਿਆਂ ਵਿਚਾਲੇ ਵੈਰ ਵਿਰੋਧ ਵਧਾਉਣੇ ਭਾਰਤ ਵਿਚ ਬਰਤਾਨਵੀ ਰਾਜ ਦੀ ਮੁੱਖ ਨੀਤੀ ਸੀ। ਇਸੇ ਨੀਤੀ ਤਹਿਤ ਅਯੁੱਧਿਆ ਦੇ ਮੰਦਿਰ ਮਸਜਿਦ ਵਿਵਾਦ ਦਾ ਆਪਸੀ ਹੱਲ ਮਿਲ ਬੈਠਕੇ ਕਰ ਲੈਣ ਵਾਲੇ ਹਿੰਦੂ ਮੁਸਲਿਮ ਆਗੂਆਂ ਨੂੰ ਉਨੀਵੀਂ ਸਦੀ ਦੇ ਦੂਜੇ ਅੱਧ ਵਿਚ ਅੰਗਰੇਜ਼ ਹਾਕਮਾਂ ਨੇ ਫਾਹੇ ਲਾ ਦਿੱਤਾ ਸੀ ਅਤੇ ਅਯੁੱਧਿਆ ਦੇ ਵਿਹੜੇ ਵਿਚ ਸਿਹ ਦਾ ਐਸਾ ਤੱਕਲਾ ਗੱਡ ਦਿੱਤਾ ਜਿਹਦੇ ਕੰਡੇ ਚੁਗਣੇ ਭਾਰਤੀ ਜਮਹੂਰੀਅਤ ਲਈ ਬਿਖਮ ਕਾਰਜ ਬਣ ਚੁੱਕਾ ਹੈ। ਨਾਮਧਾਰੀ ਸਿੰਘਾਂ ਨੇ ਅੰਗਰੇਜ਼ ਸਰਕਾਰ ਨੂੰ ਅਤੇ ਉਸਦੀ ਨਿਆਂ ਪ੍ਰਣਾਲੀ ਦੀਆਂ ਜੜ੍ਹਾਂ ਨੂੰ ਵੀ ਇਹਨਾਂ ਬੁੱਚੜ ਬੱਧ ਸਾਕਿਆਂ ਦੁਆਰਾ ਐਸਾ ਝਕਝੋਰਿਆ ਕਿ ਕਾਨੂੰਨ ਦੇ ਰਾਜ ਦੀਆਂ ਗੱਲਾਂ ਕਰਨ ਵਾਲਿਆਂ ਨੂੰ ਮੂੰਹ ਵਿਚ ਕਲਮਾਂ ਪਾਉਣੀਆਂ ਪੈ ਰਹੀਆਂ ਸਨ। ਜਦੋਂ ਬੇਦੋਸ਼ੇ ਲੋਕ ਅੰਮ੍ਰਿਤਸਰ ਵਿਚ ਫਾਹੇ ਦਿੱਤੇ ਜਾਣ ਵਾਲੇ ਸਨ ਤਾਂ ਗੁਰੂ ਬਚਨਾਂ ਦੇ ਬੱਧੇ ਨਾਮਧਾਰੀ ਸਿੰਘਾਂ ਨੇ ਖੁਦ ਇਕਬਾਲ ਕਰਕੇ ਉਹਨਾਂ ਨੂੰ ਛੁਡਾਇਆ ਅਤੇ ਬੜੇ ਸ਼ੌਕ ਨਾਲ ਸ਼ਹੀਦੀ ਗਾਨੇ ਆਪਣੇ ਹੱਥਾਂ ਤੇ ਸਜਾਏ। ਇਸ ਇਤਿਹਾਸਕ ਘਟਨਾ ਦੀ ਪੁਸ਼ਟੀ ਗਿਆਨੀ ਗਿਆਨ ਸਿੰਘ ਜੀ ਵੀ ਇਉਂ ਕਰਦੇ ਹਨ :-

"ਦੈਨ ਲਾਗੇ ਫਾਂਸੀ ਜਬਿ ਆਇ ਖੁਦ ਕੂਕੇ ਤਬਿ
ਕਾਤਲ ਸਬੂਤ ਆਪ ਥੀਏ ਸਭਿ ਤੌਰ ਪੈ।
ਖੁਸ਼ੀ ਹੋਇ ਦਏ ਸੀਸ ਗਏ ਈਸ ਲੋਕ ਮਾਹਿ,
ਕੋਟਲੇ ਮਲੇਰ ਫੇਰ ਥਯੋ ਸਾਕਾ ਔਰ ਪੈ।"[੧੪]

ਇਹਨਾਂ ਬੁੱਚੜ ਬੱਧ ਦੇ ਸਾਕਿਆਂ ਦੇ ਸਬੰਧ ਵਿਚ ਅੰਮ੍ਰਿਤਸਰ ਰਾਇਕੋਟ ਅਤੇ ਲੁਧਿਆਣੇ ਵਿਚ ਬਹੁਤ ਸਾਰੇ ਨਾਮਧਾਰੀਆਂ ਨੂੰ ਫ਼ਾਂਸੀ ਲਾ ਕੇ ਸ਼ਹੀਦ ਕੀਤਾ। ਕਈਆਂ ਨੂੰ ਉਮਰ ਕੈਦ ਕਰਕੇ ਕਾਲੇ ਪਾਣੀ ਭੇਜ ਦਿੱਤਾ ਗਿਆ। ਸ਼ਹੀਦੀਆਂ ਦੇ ਇਸ ਵਰਣ ਵਿਚ ਨਾਮਧਾਰੀ ਸਿੰਘਾਂ ਨੇ ਉਚੀਆਂ ਰਵਾਇਤਾਂ ਕਾਇਮ ਕੀਤੀਆਂ। ਅੰਮ੍ਰਿਤਸਰ ਕਾਂਡ ਵਿਚ ਸ਼ਹੀਦ ਹੋਣ ਵਾਲਾ ਭਾਈ ਹਾਕਮ ਸਿੰਘ ਪਟਵਾਰੀ ਪਿੰਡ ਮੋੜੇ (ਅੰਮ੍ਰਿਤਸਰ) ਦਾ ਸੱਜਰਾ ਹੀ ਵਿਆਹ ਹੋਕੇ ਹਟਿਆ ਸੀ। ਕਵੀ ਹਰਨਾਮ ਸਿੰਘ ਬਗੁਲੀ ਵਾਲੇ ਦੇ ਸ਼ਬਦਾਂ ਵਿਚ :-

"ਹਾਕਮ ਸਿੰਘ ਦੀ ਇਸਤਰੀ ਸੋਹਰਯਾ ਦੀ
ਸੀ ਉਹ ਪਦਮਣੀ ਨਸਲ ਦੀ ਨਾਰ ਸੋਹਣੀ।
ਲੈ ਕੇ ਆਇਆ ਦਰੋਜਾ ਥਾ ਰੋਜ ਉਸੇ
ਦੇਖੀ ਨਾਰ ਘਰ ਦੀ ਪਹਿਲੀ ਵਾਰ ਸੋਹਣੀ।
... ... ... ... ... ... ... ...
ਏਧਰ ਨਾਰ ਘਰ ਦੀ ਓਧਰ ਮੌਤ ਲਾੜੀ।
ਦੋਨਾਂ ਵਿਚ ਹੋ ਗਈ ਤਕਰਾਰ ਸੋਹਣੀ।
ਹਾਕਮ ਸਿੰਘ ਦੇਖੋ ਕਿਹੜੀ ਨਾਰ ਵਰਦੈ,
ਇਮਤਿਹਾਨ ਦੀ ਹੋਈ ਵਿਚਾਰ ਸੋਹਣੀ।
ਹਾਕਮ ਸਿੰਘ ਦੇਖੋ ਕਿਹੜੀ ਨਾਰ ਵਰਦੈ,
ਇਮਤਿਹਾਨ ਦੀ ਹੋਈ ਵਿਚਾਰ ਸੋਹਣੀ,
ਘਰ ਦੀ ਪਦਮਨੀ ਨਾਰ ਨੂੰ ਛੱਡ ਕਰਕੇ,
ਕਰੀ ਮੌਤ ਲਾੜੀ ਸਵੀਕਾਰ ਸੋਹਣੀ।
ਬੇਮਿਸਾਲ ਇਹ ਮਿਸਲ ਹਰਨਾਮ ਸਿੰਘਾ,
ਯਾਦ ਰਹੂਗੀ ਵਿਚ ਸੰਸਾਰ ਸੋਹਣੀ।"[੧੫]

ਮਲੇਰਕੋਟਲੇ ਤੇ ਬੁੱਚੜਾਂ ਤੇ ਹਮਲਾ ਗਿਣਤੀ ਪੱਖੋਂ ਕਾਫੀ ਵੱਡਾ ਸੀ। ਭਾਵੇਂ ਸ੍ਰੀ ਸਤਿਗੁਰੂ ਜੀ ਮਸਤਾਨੇ ਸਿੰਘਾਂ ਨੂੰ ਕੁਝ ਸਮਾਂ ਹੋਰ ਅਟਕਣ ਵਾਸਤੇ ਕਹਿੰਦੇ ਸਨ ਕਿ ਜਿਹੜਾ ਕੰਮ ਤੁਸੀਂ ਤਲਵਾਰ ਨਾਲ ਕਰਨਾ ਚਾਹੁੰਦੇ ਹੋ ਅਸੀਂ ਮਾਲਾ ਨਾਲ ਕਰਨ ਦੇ ਸਮਰਥ ਹੋ ਜਾਵਾਂਗੇ। ਰਤਾ ਸਬਰ ਕਰੋ! ਸੂਬੇ ਜਵਾਹਰ ਸਿੰਘ ਹੋਰਾਂ ਵੀ ਛੋਟੀ ਪਨੀਰੀ ਦਾ ਵਾਸਤਾ ਪਾਇਆ, ਪਰ "ਮਸਤ ਟਾਲੇ ਨਾ ਟਲੇ ਹਰਨਾਮ ਸਿੰਘਾ" ਤੇ ਇਹ ਸਾਕਾ ਵਾਪਰ ਗਿਆ। ਨਾਮਧਾਰੀ ਲੇਖਕ ਭਾਈ ਸੰਤੋਖ ਸਿੰਘ ਆਪਣੇ ਪੁਸਤਕ, ਸ੍ਰੀ ਸਤਿਗੁਰੂ ਬਿਲਾਸ ਵਿਚ ਜੋ ਤਕਰੀਬਨ ਇਕ ਸਦੀ ਪਹਿਲਾਂ ਲਿਖੀ ਗਈ ਸੀ, ਲਿਖਦੇ ਹਨ ਕਿ ਕਿਵੇਂ ਇਹ ਸ਼ਹੀਦ ਆਪਣੇ ਭਰਾਵਾਂ ਦਾ ਰਾਜ ਚਾਹੁੰਦੇ ਸਨ ਅੰਗਰੇਜ਼ੀ ਰਾਜ ਦੇ ਮੁਕਾਬਲੇ :-

"ਬਿੱਲੇ ਨੇ ਹੀਰਾ ਸਿੰਘ ਸੇ ਪੁਛਿਆ ਤੁਮਨੇ ਕਿਉਂ ਗਦਰ ਮਚਾਇਆ ਹੈ ? ਹੀਰਾ ਸਿੰਘ ਨੇ ਕਿਹਾ ਤੁਸੀਂ ਗਊ ਬੱਧ ਕਰਦੇ ਹੋ ਅਸੀਂ ਗਊ ਬੱਧ ਨਹੀਂ ਸਹਾਰ ਸਕਦੇ ਹਾਂ। ਗਊਆਂ ਦੀ ਰੱਛਿਆ ਵਾਸਤੇ ਗਦਰ ਮਚਾਇਆ ਹੈ। ਬਿੱਲਾ ਬੋਲਿਆ ਕਿ ਹਮ ਜਾਣਤੇ ਹੈਂ ਤੁਮਨੇ ਰਾਜ ਕੇ ਲੀਏ ਗ਼ਦਰ ਮਚਾਇਆ

ਹੈ, ਪਰ ਰਾਜ ਸਾਨੂੰ ਖੁਦਾ ਕਾ ਦੀਆ ਹੋਇਆ। ਸਾਥੋਂ ਐਵੇਂ ਨਹੀਂ ਖੋਹਿਆ ਜਾ ਸਕਦਾ।"[੧੬]

ਜੇ ਕੂਕੇ ਮੁਸਲਮਾਨਾਂ ਦੇ ਜ਼ਾਤੀ ਤੌਰ ਤੇ ਵਿਰੁੱਧ ਹੁੰਦੇ ਤਾਂ ਮੌਲਵੀ ਗੁਲਾਮ ਭੀਖ ਆਪਣੀ ਪੁਸਤਕ 'ਤਾਰੀਖੇ ਵਾਕਰੀ' ਵਿਚ ਕੂਕਾ ਕਿਰਦਾਰ ਦਾ ਇਉਂ ਉੱਚ ਮੁਲੰਕਣ ਕਿਉਂ ਕਰਦੇ :-

"ਨਾਨਕ ਸ਼ਾਹ ਕੀ ਤਰਹ ਰਾਮ ਸਿੰਘ ਭੀ ਹਰ ਕੌਮ ਔਰ ਹਰ ਜਾਤ ਕੇ ਆਦਮੀ ਕੋ ਆਪਣੇ ਮਜ਼ਬ ਵਾ ਵਿਰਕੇ ਮੇਂ ਮਿਲਾ ਲੇਤਾ ਹੈ। ਮੁਸਲਮਾਨੋਂ ਕੋ ਭੀ ਕੂਕਾ ਕਰ ਲੇਤਾ ਹੈ। ਅਕਾਇਦ ਉਨਕੇ ਸਾਫ ਔਰ ਆਸਾਨ ਹੈਂ। ਯਾਅਨੀ ਬੁਤ ਪ੍ਰਸਤੀ ਕਿਸੀ ਤਰਹਿ ਕੀ ਜਾਇਜ਼ ਨਹੀਂ। ਕਿਸੀ ਜ਼ਾਤ ਕੀ ਕੈਦ ਨਹੀਂ ਹੈ, ਗੁਰੂ ਗੋਬਿੰਦ ਸਿੰਘ ਕੋ ਆਪਣਾ ਦੇਵਤਾ ਮਾਨਤੇ ਹੈਂ। ਹਰ ਕਿਸਮ ਕੀ ਬੁਰਾਈ ਕੋ ਗੁਨਾਹ ਜਾਨਤੇ ਹੈਂ। ਚੋਰੀ, ਜ਼ਨਾਕਾਰੀ, ਸ਼ਰਾਬਖੋਰੀ ਔਰ ਕੁਲ ਮੁਸਕਰਾਤੇ ਫਸਾਦ ਗੋਸ਼ਤ ਔਰ ਝੂਠ ਉਨਕੇ ਕਤਈ ਮਨਾਅ ਹੈ।"[੧੭]

ਕੂਕਾ ਸ਼ਹੀਦਾਂ ਦੀਆਂ ਮਹਾਨ ਕੁਰਬਾਨੀਆਂ ਬਾਰੇ ਇਤਿਹਾਸਕਾਰ ਡਾ. ਫੌਜਾ ਸਿੰਘ ਬਾਜਵਾ ਦਾ ਕਥਨ ਹੈ, "ਉਹਨਾਂ ਨੇ ਇਹ ਜਾਣ ਲਿਆ ਕਿ ਉਹਨਾਂ ਦੇ ਇਰਾਦਿਆਂ ਦੀ ਸਰਕਾਰ ਨੂੰ ਮੁਕੰਮਲ ਜਾਣਕਾਰੀ ਹੈ ਸੂਰਮਿਆਂ (ਨਾਇਕਾਂ) ਵਾਂਗ ਹਮਲਾ ਕੀਤਾ। ਉਹ ਸੂਰਮਿਆਂ ਵਾਂਗੂ ਲੜੇ। ਸੂਰਮਿਆਂ ਵਾਂਗੂੰ ਹੀ ਉਨ੍ਹਾਂ ਨੇ ਆਤਮ ਸਮਰਪਣ ਕੀਤਾ ਤੇ ਸਭ ਤੋਂ ਮਹੱਤਵਪੂਰਨ ਗੱਲ ਕਿ ਉਹ ਸੂਰਮਿਆਂ ਵਾਂਗੂੰ ਹੀ ਜੂਝ ਗਏ।"[੧੮]

ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸੂਬਿਆਂ ਜਵਾਹਰ ਸਿੰਘ, ਕਾਹਨ ਸਿੰਘ, ਸਾਹਿਬ ਸਿੰਘ, ਬ੍ਰਹਮਾ ਸਿੰਘ, ਲੱਖਾ ਸਿੰਘ, ਮਾਨ ਸਿੰਘ, ਹੁਕਮਾ ਸਿੰਘ, ਪਹਾੜਾ ਸਿੰਘ ਅਤੇ ਮਲੂਕ ਸਿੰਘ ਨੂੰ ੧੮੧੮ ਦੇ ਬੰਗਾਲ ਰੈਗੂਲੇਸ਼ਨ ਐਕਟ ਤਹਿਤ ਦੇਸ ਬਦਰ ਕਰ ਦਿੱਤਾ ਗਿਆ। ਸਤਿਗੁਰੂ ਜੀ ਨੂੰ ਬ੍ਰਿਟਿਸ਼ ਬਰਮਾ ਦੀ ਰਾਜਧਾਨੀ ਰੰਗੂਨ ਵਿਚ ਉਸ ਬੰਗਲੇ ਵਿਚ ਕੈਦ ਰੱਖਿਆ ਗਿਆ ਜਿਥੇ ਅੰਤਿਮ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਜ਼ਫਰ ਨੂੰ ਰੱਖਿਆ ਗਿਆ ਸੀ ੧੮੫੭ ਈਸਵੀ ਦੇ ਗ਼ਦਰ ਦੀ ਅਸਫਲਤਾ ਬਾਅਦ। ਪ੍ਰੰਤੂ ਜਿਥੇ ਅੰਤਿਮ ਮੁਗ਼ਲ ਨੇ ਆਪਣਾ ਆਖਰੀ ਸਮਾਂ ਗ਼ਜ਼ਲਾਂ ਲਿਖਣ ਵਿਚ ਬਤੀਤ ਕੀਤਾ, ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਵੱਸਦੇ ਸਿੱਖਾਂ ਨੂੰ ਆਪਣੇ ਪੱਤਰ (ਹੁਕਮਨਾਮੇ) ਲਿਖਕੇ ਆਜ਼ਾਦੀ ਸੰਗਰਾਮ ਦੀ ਜੁਆਲਾ ਨੂੰ ਪਰਚੰਡ ਕਰੀ ਰੱਖਿਆ। ਉਹਨਾਂ ਨੇ ਸੰਗਤ ਨੂੰ ਆਪਣੇ ਛੋਟੇ ਭਾਈ ਬੁੱਧ ਸਿੰਘ ਦੇ ਲੜ ਲਾ ਕੇ ਉਹਨਾਂ ਨੂੰ ਗੁਰੂ ਹਰੀ ਸਿੰਘ ਬਣਾ ਦਿੱਤਾ। ਪਹਿਲੇ ਤਿੰਨ ਕੁ ਸਾਲ ਸੰਗਤ ਅਤੇ ਸਤਿਗੁਰਾਂ ਦਾ ਆਪੋ ਵਿਚ ਰਾਬਤਾ ਨਾ ਬਣ ਸਕਿਆ। ਪਰ ਜਦੋਂ ਦਰਬਾਰਾ ਸਿੰਘ ਰਾਇਪੁਰੀਏ ਨੂੰ ਪੁਲੀਸ ਕਪਤਾਨ ਬਾਰਬਟਨ ਦੀ ਮੇਮ ਰਾਹੀਂ ਸਤਿਗੁਰਾਂ ਦੇ ਰੰਗੂਨ ਹੋਣ ਦੀ ਖਬਰ ਮਿਲੀ ਤਾਂ ਸਭ ਤੋਂ ਪਹਿਲਾਂ ਉਹ ਭੇਸ ਬਦਲ ਕੇ ਰੰਗੂਨ ਗਿਆ ਅਤੇ ਗੁਰੂ ਹਰੀ ਸਿੰਘ ਨੂੰ "ਸਿਰ ਕਰਤਾ" ਜਾਨਣ ਵਾਲਾ ਹੁਕਮਨਾਮਾ ਲੈ ਕੇ ਆਇਆ। ਇਹਨਾਂ ਹੁਕਮਨਾਮਿਆਂ ਵਿਚ ਸਤਿਗੁਰੂ ਜੀ ਨਾਮਧਾਰੀ ਸਿੰਘਾਂ ਨੂੰ ਤਕੜੇ ਹੋ ਕੇ ਭਜਨ ਬਾਣੀ ਕਰਨ ਅਤੇ ਮਹਾਂ ਮਲੇਛਾਂ ਦੇ ਨਾਸ ਦੀ ਯਾਚਨਾ ਕਰਦਿਆਂ ਚੰਡੀ ਦੀ ਵਾਰ ਦੇ ਪਾਠ ਕਰਨ, ਅਖੰਡ ਪਾਠ ਤੇ ਸਧਾਰਨ ਪਾਠ ਕਰਨ ਦਾ ਹੁਕਮ ਦਿੰਦੇ ਸਨ। ਕੂਕਿਆਂ ਤੇ ਇਹ ਸਖਤੀਆਂ ਦਾ ਸਮਾਂ ਸੀ। ਕੂਕਾ ਕੇਂਦਰ ਭੈਣੀ ਸਾਹਿਬ ਤੇ ੧੮੭੨ ਈ. ਦੀ ਜਨਵਰੀ ਤੋਂ ੧੯੨੩ ਈ. ਤੱਕ ਪੁਲੀਸ ਚੌਕੀ ਬੈਠਾ ਦਿੱਤੀ ਗਈ ਸੀ। ਪੰਜ ਤੋਂ ਵੱਧ ਕੂਕਿਆਂ ਦੇ ਇਕ ਜਗ੍ਹਾ ਇਕੱਠੇ ਹੋਣ ਤੇ ਪਾਬੰਦੀ ਸੀ। ਸਤਿਗੁਰੂ ਜੀ ਨਾਲ ਮੁਲਾਕਾਤ ਕਰਨ ਵਾਲੇ ਜਾਂ ਉਹਨਾਂ ਵੱਲ ਕੁਝ ਵੀ ਸੁਟਣ ਜਾਂ ਉਹਨਾਂ ਤੋਂ ਖਤ ਆਦਿ ਵਸੂਲਣ ਵਾਲੇ ਨੂੰ ਕੈਦ ਕਰਨ ਦਾ ਹੁਕਮ ਸੀ। ਨਾਮਧਾਰੀ ਸਿੰਘਾਂ ਨੇ ਜਾਇਦਾਦਾਂ ਵੇਚਕੇ, ਗੁਰੂ ਦਰਸ਼ਨ ਕੀਤੇ। ਅਖੰਡ ਪਾਠ ਕਰਵਾਏ ਅਤੇ ਅਖੰਡ ਪਾਠ ਕਰਵਾਉਣ ਦੇ ਜੁਰਮ ਵਿਚ ਹੀ ਭਾਈ ਅਤਰ ਸਿੰਘ ਲੋਹਗੜ੍ਹ ਲੁਧਿਆਣਾ ਜਿਹਲ ਵਿਚ ਸ਼ਹੀਦੀ ਪਾ ਗਏ। ਪਾਠੀ, ਧੂਪੀਏ, ਪਹਿਰੂਏ, ਲਾਂਗਰੀ ਸਭ ਨੂੰ ਕੈਦ ਹੁੰਦੀ ਸੀ। ਕੂਕਿਆਂ ਦੀਆਂ ਧਾਰਮਿਕ ਸਰਗਰਮੀਆਂ ਵਿਚੋਂ ਸਰਕਾਰ ਨੂੰ ਬਗਾਵਤ ਦੀ ਬੋਅ ਆਉਂਦੀ ਸੀ।

ਹੁਣ ਕਿਉਂਕਿ ਅੰਤਿਮ ਸਿੱਖ ਮਹਾਰਾਜਾ ਦਲੀਪ ਸਿੰਘ ਵੀ ਫਰਾਂਸ ਤੋਂ ਹੁੰਦਾ ਹੋਇਆ ਰੂਸ ਜਾਣ ਦੇ ਆਹਰ ਵਿਚ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਰੂਸੀ ਹਾਕਮਾਂ ਨਾਲ ਖਤ ਪੱਤਰਾਂ ਦੇ ਸਬੰਧ ਪੈਦਾ ਕਰਕੇ, ਉਹਨਾਂ ਤੋਂ ਦੇਸ ਆਜ਼ਾਦ ਕਰਾਉਣ ਲਈ ਸਹਾਇਤਾ ਮੰਗੀ ਸੀ। ਗੁਰੂ ਹਰੀ ਸਿੰਘ ਜੀ ਨੇ ਵੀ ਅਜਿਹੇ ਪੱਤਰ ਰੂਸੀਆਂ ਨੂੰ ਲਿਖੇ। ਭੈਣੀ ਸਾਹਿਬ ਤੋਂ ਰੰਗੂਨ ਇਹ ਖਤ ਲਿਆਉਣ ਲਿਜਾਣ ਦਾ ਬਿਖਮ ਕਾਰਜ ਸ਼ਾਮ ਸਿੰਘ ਸਿਰਹਾਲੀ ਦਾ ਛੋਟਾ ਪੁੱਤਰ ਮੀਹਾਂ ਸਿੰਘ ਕਰਦਾ ਰਿਹਾ ਅਤੇ ਭੈਣੀ ਸਾਹਿਬ ਤੋਂ ਰੂਸੀ ਤੁਰਕਿਸਤਾਨ ਤੱਕ ਇਹ ਪੱਤਰ ਲਿਜਾਣ ਵਾਲਾ ਬਜ਼ੁਰਗ ਕੂਕਾ ਆਗੂ ਗੁਰਚਰਨ ਸਿੰਘ ਵਿਰਕ ਪਿੰਡ ਚੱਕ ਰਾਮਦਾਸ ਜ਼ਿਲ੍ਹਾ ਗੁਜਰਾਂਵਾਲਾ ਸੀ। ਉਸ ਬਜ਼ੁਰਗ ਨੇ ਜੋ ਕਦੇ ਸਿੱਖ ਸੈਨਾ ਵਿਚ ਰਿਹਾ ਸੀ ਅਨੇਕ ਵਾਰ ਆਮੂ ਦਰਿਆ ਪੈਦਲ ਚੱਲ ਕੇ ਪਾਰ ਕੀਤਾ ਅਤੇ ਅੰਗਰੇਜ਼ਾਂ ਨੂੰ

ਉਹਨੂੰ ਕਦੇ ਮੁਲਤਾਨ ਜਿਹਲ ਤੇ ਕਦੇ ਉਹਦੇ ਪਿੰਡ ਵਿਖੇ ਨਜ਼ਰਬੰਦ ਕਰਨ ਲੱਗਿਆ ਲਿਖਿਆ ਸੀ ਕਿ ਗੁਰਚਰਨ ਸਿੰਘ ਦੇ ਕੂਕਿਆਂ ਨਾਲੋਂ ਸਬੰਧ ਤੋੜਨਾ ਬਹੁਤ ਅਸੰਭਵ ਕਾਰਜ ਹੈ।

ਗੁਰੂ ਹਰੀ ਸਿੰਘ ਜੀ ਨੇ ੧੮੯੯ ਈ. ਦੇ ਭਿਆਨਕ ਛਿਪੰਜਾ ਬਿਕਰਮੀ ਦੇ ਕਾਲ ਸਮੇਂ ਅਤੁੱਟ ਲੰਗਰ ਵਰਤਾਉਣ ਬਦਲੇ ਬਰਤਾਨਵੀ ਸਰਕਾਰ ਦੀ ਬਾਰ ਵਿਚ ਮੁਰੱਬਿਆਂ ਦੀ ਪੇਸ਼ਕਸ਼ ਠੁਕਰਾ ਦਿੱਤੀ। ਇਕ ਨਾਮਧਾਰੀ ਹਜ਼ਾਰਾ ਸਿੰਘ ਜਿਸਨੇ ਸਰਕਾਰ ਅੰਗਰੇਜ਼ੀ ਨੂੰ ਉਸਦੇ ਰਸਾਲੇ ਲਈ ਘੋੜੇ ਦਿੱਤੇ ਸਨ ਗੁਰੂ ਹਰੀ ਸਿੰਘ ਨੇ ਉਸਨੂੰ ਤਨਖਾਹੀਆਂ ਘੋਸ਼ਿਤ ਕੀਤਾ। ਪ੍ਰਸਿੱਧ ਗ਼ਦਰੀ ਆਗੂ ਬਾਬਾ ਸੋਹਣ ਸਿੰਘ ਭਕਨਾ, ਗੁਰੂ ਹਰੀ ਸਿੰਘ ਵੱਲ ਹੀ ਕੂਕਾ ਬਣਿਆ ਸੀ। ਸਤਿਗੁਰੂ ਪਰਤਾਪ ਸਿੰਘ ੧੯੦੬ ਈ. ਵਿਚ ਆਪਣੇ ਪਿਤਾ ਗੁਰੂ ਹਰੀ ਸਿੰਘ ਦੇ ਪਰਲੋਕ ਗਮਨ ਬਾਦ ਨਾਮਧਾਰੀ ਪੰਥ ਦੀ ਗੱਦੀ ਤੇ ਬਿਰਾਜਮਾਨ ਹੋਏ। ਉਹਨਾਂ ਦੇ ਸਮੇਂ ਨਾਮਧਾਰੀਆਂ ਨੇ ਗ਼ਦਰ ਪਾਰਟੀ ਲਹਿਰ, ਅਕਾਲੀ ਲਹਿਰ, ਬੱਬਰ ਅਕਾਲੀ ਲਹਿਰ, ਕਿਰਤੀ ਕਿਸਾਨ ਲਹਿਰਾਂ, ਕਾਂਗਰਸ ਅਤੇ ਕਮਿਊਨਿਸਟ ਅੰਦੋਲਨਾਂ, ਰਿਆਸਤੀ ਪਰਜਾ ਮੰਡਲ ਅੰਦੋਲਨਾਂ ਵਿਚ ਮਹੱਤਵਪੂਰਨ ਹਿੱਸਾ ਲੈ ਕੇ ਸਤਿਗੁਰੂ ਰਾਮ ਸਿੰਘ ਦੁਆਰਾ ਚਲਾਏ ਸੁਤੰਤਰਤਾ ਸੰਗਰਾਮ ਨੂੰ ਨਾ ਕੇਵਲ ਪਰਚੰਡ ਕੀਤਾ ਸਗੋਂ ਇਸਦੇ ਮੰਤਕੀ ਨਤੀਜੇ, ਦੇਸ਼ ਦੀ ਸੁਤੰਤਰਤਾ ਨੂੰ ਆਪਣੇ ਨੇਤਰੀਂ ਨਿਹਾਰਿਆ ਵੀ। ਉਹਨਾਂ ਦੇ ਸਮੇਂ ਭੈਣੀ ਸਾਹਿਬ ਦਾ ਗੁਰਦੁਆਰਾ ਅਨੇਕਾਂ ਜੁੱਗ ਗਰਦਾਂ ਦੀ ਠਾਹਰ ਹੁੰਦਾ ਸੀ। ਪੰਡਿਤ ਜਵਾਹਰ ਲਾਲ ਨਹਿਰੂ ਆਜ਼ਾਦੀ ਤੋਂ ਪਹਿਲਾਂ ਅਤੇ ਬਾਦ ਵਿੱਚ ਵੀ ਭੈਣੀ ਸਾਹਿਬ ਮੋਢੀ ਸੁਤੰਤਰਤਾ ਸੰਗਰਾਮੀਏ ਦੇ ਚਰਨ ਛੋਹ ਨਾਲ ਪਵਿੱਤਰ ਧਰਤੀ ਨੂੰ ਸਜਦਾ ਕਰਨ ਆਏ ਸਨ। ੧੯੫੯ ਈ. ਵਿੱਚ ਗੁਰਗੱਦੀ ਤੇ ਬਿਰਾਜਮਾਨ ਉਹਨਾਂ ਦੇ ਵੱਡੇ ਸਪੁੱਤਰ ਸਤਿਗੁਰੂ ਜਗਜੀਤ ਸਿੰਘ ਨੇ ਆਪਣੀ ਮਹਾਨ ਵਿਰਾਸਤ ਨੂੰ ਦੇਸ਼ਾਂ ਬਦੇਸ਼ਾਂ ਵਿੱਚ ਫੈਲੀ ਨਾਮਧਾਰੀ ਸੰਗਤ ਨਾਲ ਜੋੜੀ ਰਖਣ ਵਿੱਚ ਵੱਡਾ ਤਰੱਦਦ ਕੀਤਾ ਹੈ।

ਕੀ ਦੇਸ਼ ਦੇ ਨਵੇਂ ਪੁਰਾਣੇ ਸੱਤਾਧਾਰੀਆਂ ਨੂੰ ਆਜ਼ਾਦੀ ਦੇ ਘੋਲ ਵਿੱਚ ਕੂਕਿਆਂ ਦੁਆਰਾ ਪਾਏ ਵੱਡਮੁੱਲੇ ਯੋਗਦਾਨਾਂ ਲਈ ਹੋਰ ਸਬੂਤਾਂ ਦੀ ਲੋੜ ਹੈ ?

*—ਕਰੀਵਾਲਾ (ਸਿਰਸਾ)-੧੨੫੦੭੫*
*ਫੋਨ :- ੦੧੬੯੮-੨੭੪੫੬੨*

***ਫੁੱਟ ਨੋਟ :-***

੧. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ (ਸੰਪਾਦਕ ਜਵਿੰਦਰ ਸਿੰਘ) ਸ੍ਰੀ ਭੈਣੀ ਸਾਹਿਬ, ੧੯੯੮ (ਸਫਾ ੫੭-੫੮)
੨. ਨਾਮਧਾਰੀ ਸਿੱਖ-ਸੰਖੇਪ ਵਿਵਰਨ-ਗਿਆਨੀ ਗਿਆਨ ਸਿੰਘ ਦੇ ੨੮ ਕਬਿੱਤ, ਸ੍ਰੀ ਜੀਵਨ ਨਗਰ (ਸਿਰਸਾ) ੧੯੮੮ (ਸਫਾ ੨੮)
੩. ਸਿਖ ਇਤਿਹਾਸ ਤੇ ਕੂਕੇ-ਡਾ. ਅਮਰ ਭਾਰਤੀ, ਨਵੀਂ ਦਿੱਲੀ ੧੯੬੬, (ਸਫਾ ੫੦)
੪. ਗਿਆਨੀ ਗਿਆਨ ਸਿੰਘ ਦੇ ੨੮ ਕਬਿੱਤ-ਸਫਾ ੧੨
੫. ਸਤਿਜੁਗ ਦਾ ਇਤਿਹਾਸਿਕ ਸਮੱਗਰੀ ਅੰਕ-੨੦੦੨ ਈ. ਨਵੀਂ ਦਿੱਲੀ (ਸਫਾ ੪੪)
੬. ਉਹੀ (ਸਫਾ ੫੩) ਸ੍ਰ. ਕਪੂਰ ਸਿੰਘ ਆਈ.ਸੀ.ਐਸ ਦਾ ਲੇਖ
੭. ਉਹੀ (ਸਫਾ ੯੪) ਪੁਲੀਸ ਕਪਤਾਨ ਫੀਰੋਜ਼ਪੁਰ, ਹੈਮਿਲਟਨ ਦੀ ੭ ਜੂਨ ੧੮੬੩ ਈ. ਦੀ ਰੀਪੋਰਟ
੮. ਉਹੀ (ਸਫਾ ੯੫)
੯. ਉਹੀ (ਸਫਾ ੯੬)
੧੦. ਉਹੀ (ਸਫਾ ੯੮)
੧੧. ਭਾਰਤ ਮੇਂ ਅੰਗਰੇਜ਼ੀ ਰਾਜਯ, ਪੰ. ਸੁੰਦਰ ਲਾਲ, ਪਹਿਲੀ ਛਾਪ, ਇਲਾਹਾਬਾਦ, (ਸਫਾ ੧੩੦੮)
੧੨. ਮਾਲਵੇਂਦਰ, ਦਿੱਲੀ ੧੯੫੭ ਈ. (ਸਫਾ ੧੮੪)
੧੩. ਨਵਾਂ ਹਿੰਦੁਸਤਾਨ (ਸਪਤਾਹਿਕ) ਦਾ ਵਿਸ਼ੇਸ਼ ਅੰਕ ੧੯੬੫ ਨਵੀਂ ਦਿੱਲੀ (ਸਫਾ ੧੩) "ਨਾਮਧਾਰੀ ਅੰਦੋਲਨ ਤੇ ਮੁਸਲਮਾਨ"—ਡਾ. ਫੌਜਾ ਸਿੰਘ ਬਾਜਵਾ
੧੪. ੨੮ ਕਬਿੱਤ ਗਿਆਨੀ ਗਿਆਨ ਸਿੰਘ (ਸਫਾ ੨੫)
੧੫. ਸੰਤ ਖਾਲਸਾ-ਤੀਜੀ ਵਾਰ ਕੱਤਕ ੨੦੫੩ ਬਿਕ੍ਰਮੀ ਸ੍ਰੀ ਜੀਵਨ ਨਗਰ (ਸਿਰਸਾ) (ਸਫਾ ੩੨)
੧੬. ਸਤਿਗੁਰੂ ਬਿਲਾਸ (ਸੰਪਾਦਕ ਜਸਵਿੰਦਰ ਸਿੰਘ) ਸ੍ਰੀ ਭੈਣੀ ਸਾਹਿਬ (ਸਫਾ ੪੭੩)
੧੭. ਵਰਤਮਾਨ ਹਿੰਦੁਸਤਾਨ ਦਾ ਉਪਰੋਕ ਅੰਕ, (ਸਫਾ ੧੩)
੧੮. ਕੂਕਾ ਮੂਵਮੇਂਟ-ਡਾ. ਫੌਜਾ ਸਿੰਘ ਬਾਜਵਾ, ਦਿੱਲੀ ੧੯੬੫ ਈ. (ਸਫਾ ੧੨੬)।

# ਰੰਗਾਂ ਦੀ ਝੀਲ/ ਡਾ. ਲਖਵਿੰਦਰ ਜੌਹਲ

ਖਿੜੇ ਹੋਏ ਫੁੱਲਾਂ ਨਾਲ ਭਰੀ ਹੋਈ ਸਵੇਰ.....। ਸ਼ੋਖ ਰੰਗਾਂ ਦੀ ਇਕ ਝੀਲ.....। ਇਕ ਸ਼ਾਂਤ ਸੁਖਦ ਅਨੁਭਵ। ਖਿੜੇ ਹੋਏ ਫੁੱਲਾਂ ਵਾਂਗ ਹੀ ਖਿੜ ਰਹੀ ਹੈ ਨਜ਼ਰ। ਖਿੜੀ ਹੋਈ ਨਜ਼ਰ-ਖਿੜੇ ਹੋਏ ਮਨ ਦਾ ਸੰਕੇਤ ਦੇ ਰਹੀ ਹੈ ਸ਼ਾਇਦ.....। ਇਸ ਖਿੜੇ ਹੋਏ ਮਨ ਨੂੰ ਯਾਦ ਆ ਰਿਹਾ ਹੈ ਅੰਗਰੇਜ਼ੀ ਕਵੀ ਜੌਹਨ ਕੀਟਸ।

ਕੀਟਸ ਦੀ ਤਮੰਨਾ ਸੀ—"ਜਿਵੇਂ ਰੁੱਖਾਂ ਵਿਚੋਂ ਫੁੱਟਦੇ ਨੇ ਪੱਤੇ, ਇਸੇ ਤਰ੍ਹਾਂ ਫੁੱਟਣੀ ਚਾਹੀਦੀ ਹੈ ਕਵਿਤਾ ਮੇਰੇ ਵਿਚੋਂ।" ਦੁੱਖਾਂ-ਕਲੇਸ਼ਾਂ ਭਰੀ ਇਸ ਜ਼ਿੰਦਗੀ ਵਿੱਚ ਖੁਸ਼ੀ ਦੇ ਅਹਿਸਾਸ ਲਈ ਤੜਫਦੇ ਹੋਏ ਮਨ ਇਨ੍ਹਾਂ ਖਿੜੇ ਹੋਏ ਫੁੱਲਾਂ ਨੂੰ ਵੇਖ ਕੇ ਤਮੰਨਾ ਕਰ ਸਕਦੇ ਹਨ—"ਜਿਵੇਂ ਫੁੱਲਾਂ ਵਿੱਚ ਖੇੜਾ ਹੱਸ ਰਿਹਾ ਹੈ ਇਵੇਂ ਹੀ ਸਾਡੇ ਮਨਾਂ ਵਿੱਚ ਖਿੜਨੀ ਚਾਹੀਦੀ ਹੈ ਖੁਸ਼ੀ।"

ਖੁਸ਼ੀ ਦੇ ਇਸ ਪਸਾਰੇ ਦਾ ਅਨੁਭਵ ਹੀ ਅਸਲ ਵਿੱਚ ਬਹਾਰ ਹੈ। ਤੇ ਫੇਰ ਪਤਝੜ ਕੀ ਹੈ ? ਸ਼ਾਇਦ ਚਾਰੇ ਪਾਸੇ ਖਿੜੀ ਹੋਈ ਖੁਸ਼ੀ ਦਾ ਖੰਡਤ ਹੋ ਜਾਣਾ—ਪਤਝੜ ਹੈ-ਨਿਰਾਸ਼ਾ ਹੈ।

ਪੁਰਾਣੀਆਂ ਕਥਾ-ਕਹਾਣੀਆਂ ਵਿੱਚ ਇਕ ਪ੍ਰਸੰਗ ਆਉਂਦਾ ਹੈ, ਜਦੋਂ ਰਿਸ਼ੀ ਵਸ਼ਿਸ਼ਟ ਨੂੰ ਉਸਦੇ ਇਕ ਚੇਲੇ ਨੇ ਇਕ ਖਿੜੇ ਹੋਏ ਫੁੱਲ ਨੂੰ ਬੂਟੇ ਨਾਲੋਂ ਟੁੱਟ ਕੇ ਧਰਤੀ ਉਤੇ ਡਿਗੇ ਵੇਖ ਕੇ ਪੁੱਛਿਆ ਸੀ—"ਕੀ ਇਸ ਫੁੱਲ ਨੂੰ ਬਹਾਰ ਦਾ ਅਨੁਭਵ ਹੋਇਆ ਹੈ ਕਿ ਇਹ ਟੁੱਟ ਕੇ ਡਿੱਗ ਪਿਆ ਹੈ?" ਰਿਸ਼ੀਵਰ ਨੇ ਇਸਦਾ ਕੋਈ ਜੁਆਬ ਨਾ ਦਿਤਾ ਤਾਂ ਚੇਲੇ ਨੇ ਇਸੇ ਸਵਾਲ ਨੂੰ ਦੂਸਰੇ ਸਿਰੇ ਤੋਂ ਉਲਟਾ ਕੇ ਪੁਛਿਆ—"ਕੀ ਇਹ ਪਤਝੜ ਦਾ ਸੰਕੇਤ ਹੈ ਕਿ ਫੁੱਲ ਟੁੱਟ ਕੇ ਡਿਗ ਪਿਆ ਹੈ?"—ਇਸ ਤੇ ਵੀ ਰਿਸ਼ੀ ਨੇ ਕੁਝ ਨਾ ਕਿਹਾ। ਪਲ ਭਰ ਲਈ ਸ਼ਾਂਤ ਹੋ ਗਿਆ ਮਾਹੌਲ। ਚੇਲਾ ਚੁੱਪ ਸੀ ਪਰ ਅੰਦਰੋਂ ਪਰੇਸ਼ਾਨ। ਰਿਸ਼ੀ ਮੁਸਕਰਾਇਆ ਤੇ ਬੋਲਿਆ—"ਵੇਖ ਤੈਨੂੰ ਇਸ ਫੁੱਲ ਨੂੰ ਵੇਖ ਕੇ ਪਹਿਲਾਂ ਬਹਾਰ ਦਾ ਖਿਆਲ ਆਇਆ ਤੇ ਫੇਰ ਪੱਤਝੜ ਦਾ। ਇਸਦਾ ਮਤਲਬ ਇਹ ਹੋਇਆ ਕਿ ਤੇਰੇ ਮਨ ਅੰਦਰ ਇਨ੍ਹਾਂ ਦੋਹਾਂ ਮੌਸਮਾਂ ਵਿੱਚੋਂ ਇਕ ਵੀ ਨਹੀਂ ਹੈ। .....ਮੈਨੂੰ ਇਹ ਫੁੱਲ ਖਿੜਿਆ ਹੋਇਆ ਦਿਸਿਆ ਹੈ—ਬੂਟੇ ਨਾਲੋਂ ਟੁੱਟ ਕੇ ਵੀ ਇਹ ਹੱਸ ਰਿਹਾ ਹੈ, ਖੁਸ਼ ਹੈ। ਮੇਰੇ ਲਈ ਇਹ ਬਹਾਰ ਹੈ। ਜੇਕਰ ਕਿਸੇ ਨੂੰ ਇਹ ਫੁੱਲ ਨਾ ਦਿਸੇ, ਇਸਦੇ ਆਲੇ ਦੁਆਲੇ ਖਿੱਲਰੀ ਹੋਈ ਧੂੜ-ਮਿੱਟੀ ਹੀ ਦਿਸੇ ਤਾਂ ਉਸ ਲਈ ਇਹ ਪਤਝੜ ਹੈ।"

ਬਹਾਰ ਸਿਰਫ ਕੁਦਰਤ ਦੀ ਜੜ੍ਹ-ਜਾਇਦਾਦ ਨਹੀਂ ਹੈ। ਇਹ ਵੇਖਣ ਵਾਲੇ ਦੀ ਨਜ਼ਰ ਨਾਲ ਬੱਝੀ ਹੋਈ ਗਤੀਸ਼ੀਲਤਾ ਹੈ। ਇਹ ਨਜ਼ਰ ਦੀ ਸੀਮਾ ਵੀ ਹੈ ਅਤੇ ਸੰਭਾਵਨਾ ਵੀ। ਇਹ ਕੁਦਰਤ ਦੇ ਕਣ ਕਣ ਵਿੱਚ ਹੈ। ਪਰ ਇਸਦਾ ਅਹਿਸਾਸ ਉਨ੍ਹਾਂ ਨੂੰ ਹੀ ਹੁੰਦਾ ਹੈ ਜਿਨ੍ਹਾਂ ਦੇ ਅੰਦਰ ਵੀ ਇਹ ਮੌਜੂਦ ਹੁੰਦੀ ਹੈ। ਮਨਾਂ ਅਤੇ ਮਸਤਕਾਂ ਵਿੱਚ। ਪਰ ਕਿਥੋਂ ਆਉਂਦੀ ਹੈ ਇਹ ਬਹਾਰ ?

ਗਮਾਂ ਦੀ ਘੁੱਪ ਹਨੇਰੀ ਰਾਤ ਜਦੋਂ ਖੁਸ਼ੀ ਦੇ ਫੁੱਲਾਂ ਨਾਲ ਭਰੀ ਹੋਈ ਸਵੇਰ ਵਿੱਚ ਬਦਲਦੀ ਹੈ ਤਾਂ ਸ਼ਾਇਦ ਮਨਾਂ ਅਤੇ ਮਸਤਕਾਂ ਵਿੱਚ ਵੀ ਬਹਾਰ ਆਉਂਦੀ ਹੈ। ਸਵੇਰ ਦੀ ਪਹਿਲੀ ਕਿਰਨ ਧਰਤੀ ਦੇ ਬੂਹੇ ਉਤੇ ਦਸਤਕ ਦੇਂਦੀ ਹੈ ਤਾਂ ਚਹਿਕ ਉਠਦੇ ਨੇ ਪੰਛੀ। ਪਰ ਕਦੇ ਕਦੇ ਇਹ ਪੰਛੀ ਏਨਾ ਚਹਿਕਦੇ ਨੇ, ਜਿਵੇਂ ਪਹਿਲੀ ਵਾਰ ਵੇਖੀ ਹੋਵੇ, ਉਹਨਾਂ ਨੇ ਧਰਤੀ ਉਤੇ ਉੱਤਰੀ ਸਵੇਰ। ਹਰ ਸਵੇਰ ਨੂੰ 'ਪਹਿਲੀ' ਅਤੇ ਹਰ ਸ਼ਾਮ ਨੂੰ 'ਆਖਰੀ' ਸਮਝਣਾ ਕਦੇ ਕਦੇ ਬਹੁਤ ਦੁਖਦਾਈ ਹੋ ਸਕਦਾ ਹੈ। 'ਸ਼ਾਮ-ਸਵੇਰ' 'ਦੁੱਖ-ਸੁੱਖ', 'ਖੁਸ਼ੀ-ਗ਼ਮੀ' ਇਹ ਸਭ ਕੁਝ ਇਕ ਸਹਿਜ ਅਮਲ ਵਾਂਗ ਹੀ ਇਕ ਦੂਸਰੇ ਵਿੱਚ ਸੰਜੋਏ ਰਹਿਣ ਤਾਂ ਸਹਿਜ ਹੋ ਸਕਦੀ ਹੈ ਜ਼ਿੰਦਗੀ। ਜਿਵੇਂ ਹਨ੍ਹੇਰੇ ਨੂੰ ਧੱਕਾ ਮਾਰਨ ਤੋਂ ਬਿਨਾਂ ਹੀ ਸਵੇਰ ਦੀ ਲਾਲੀ ਧਰਤੀ ਨੂੰ ਆਪਣੀ ਬੁੱਕ ਵਿਚ ਸਮੋ ਲੈਂਦੀ ਹੈ ਇਵੇਂ ਸਾਡੇ ਮਨਾਂ ਵਿੱਚ ਉਤਰਨੀ ਚਾਹੀਦੀ ਹੈ ਖੁਸ਼ੀ। .......ਅਥਾਹ ਖੁਸ਼ੀ ਨਾਲ ਜਦੋਂ ਅੱਥਰੂ ਵਗ ਆਉਂਦੇ ਨੇ ਤਾਂ ਸ਼ਾਇਦ ਉਹ ਗ਼ਮ ਦੀ ਹੋਂਦ ਨੂੰ ਹੀ ਯਾਦ ਕਰਵਾਉਂਦੇ ਹੋਣਗੇ। ਦੁੱਖਾਂ ਦੀ ਗਹਿਰਾਈ ਵਿੱਚ ਵੀ ਖੁਸ਼ੀ ਦੀ ਕੋਈ ਨਾ ਕੋਈ ਕਿਰਨ ਧੜਕਦੀ ਰਹਿੰਦੀ ਹੈ ਸਦਾ।

........ਕਹਿੰਦੇ ਨੇ ਬਹੁਤ ਖੁਸ਼ ਦਿਸਣ ਵਾਲੇ ਬੰਦੇ ਅਸਲ ਵਿੱਚ ਆਪਣੇ ਅੰਦਰਲੇ ਕਿਸੇ ਗ਼ਮ ਨੂੰ ਛੁਪਾ ਰਹੇ ਹੁੰਦੇ ਨੇ..........ਤੇ ਅੱਜ ਬਹੁਤ ਖੁਸ਼ ਦਿਸ ਰਹੇ ਫੁੱਲਾਂ ਦੇ ਸਾਹਮਣੇ ਖੜਾ ਹਾਂ ਮੈਂ— ਇਹ ਸ਼ਾਇਦ ਮੇਰੇ ਤੋਂ ਕੁਝ ਛੁਪਾ ਰਹੇ ਨੇ। ਇਹ ਮੈਨੂੰ ਆਖ ਰਹੇ ਨੇ ਕੁਝ—ਮੇਰੇ ਵਲ ਲਗਾਤਾਰ ਵੇਖ ਰਹੇ ਨੇ ਇਹ। ਇਨਾਂ ਦੀਆਂ ਨਜ਼ਰਾਂ ਨਾਲ ਨਜ਼ਰ ਮਿਲਾਉਂਦਾ ਹਾਂ ਤਾਂ ਖਿੜੇ ਹੋਏ ਫੁੱਲਾਂ ਦੇ ਰੰਗ ਕੁਝ ਵਧੇਰੇ ਹੀ ਸ਼ੋਖ ਦਿਸਦੇ ਨੇ ਮੈਨੂੰ....। ਤੇ ਫੇਰ ਮੈਨੂੰ ਲਗਦਾ ਹੈ—ਬਹਾਰ ਦੀ ਇਹ ਰੁੱਤ ਉਸ ਭਾਵੁਕ ਚਿੱਤਰਕਾਰ ਵਰਗੀ ਹੈ, ਜੋ ਫੁੱਲਾਂ ਵਿੱਚ ਰੰਗ ਭਰਦਿਆਂ ਕੁਝ ਵਧੇਰੇ ਹੀ ਉਲਾਰ ਹੋ ਗਿਆ ਹੈ। ਉਸਨੇ ਆਪਣੇ ਸਾਰੇ ਰੰਗ ਇਨ੍ਹਾਂ ਉਤੇ ਡੋਲ੍ਹ ਦਿੱਤੇ ਨੇ। ਹੁਣ ਦੂਸਰੀਆਂ ਰੁੱਤਾਂ ਦੀ ਤਸਵੀਰ ਉਹ ਕਿਵੇਂ ਬਣਾਵੇਗਾ ?

... ਝੀਲ ਦੇ ਸ਼ਾਂਤ ਦਿਸਦੇ ਪਾਣੀ ਦੀ ਹੇਠਲੀ ਤਹਿ ਵਿੱਚ ਕਹਿੰਦੇ ਨੇ ਅੰਤਾਂ ਦੀ ਹਲਚਲ ਹੁੰਦੀ ਹੈ.... ਕੁਝ ਇਸੇ ਤਰ੍ਹਾਂ ਹੀ ਲਗਦੇ ਨੇ ਮੈਨੂੰ ਖਿੜੇ ਹੋਏ ਹੱਸਦੇ ਫੁੱਲ। ਫੁੱਲਾਂ ਨਾਲ ਭਰੀ ਹੋਈ ਇਹ ਸਵੇਰ ਸ਼ੋਖ ਰੰਗਾਂ ਦੀ ਇਕ ਝੀਲ.... ਉਪਰੋਂ ਸ਼ਾਂਤ....... ਅੰਦਰੋਂ ਖੌਲਦੀ ਹੋਈ ਮੇਰੇ ਮਨ ਵਾਂਗਰਾਂ.....।

ਦੂਰਦਰਸ਼ਨ ਸਮਾਚਾਰ
ਸੀ.ਪੀ.ਸੀ. ਖੇਲ੍ਹ ਗਾਓਂ, ਨਵੀਂ ਦਿੱਲੀ-੪੯

੨੦/੭੫ ਗਾਰਡਨ ਕਲੋਨੀ
ਮਾਡਲ ਟਾਊਨ, ਜਲੰਧਰ

# "ਸੰਤ" ਸਮੁੱਚੇ ਸਮਾਜ ਦੀ ਪੂੰਜੀ ਹੁੰਦੇ ਹਨ

—ਤਰਸੇਮ ਸਿੰਘ ਨਾਮਧਾਰੀ ਕਨੇਡਾ

ਟਾਈਟਲ ਪੇਜ (ਵਰਿਆਮ ਜੂਨ ੨੦੦੪) ਦੇ ਅੰਦਰਲੇ ਪਾਸੇ ਸੇਵਾ-ਸਿਮਰਨ-ਪਿਆਰ-ਸ਼ਰਧਾ ਅਤੇ ਤਿਆਗ ਦੀ ਮੂਰਤ ਦੇ ਦਰਸ਼ਨ ਹੋਏ ਜਿਸ ਨੇ ਸੰਤ ਪੂਰਨ ਸਿੰਘ ਮੋਰੋਂ ਵਾਲਿਆਂ ਦਾ ਸਾਰਾ ਜਥਾ ਯਾਦ ਕਰਾ ਦਿੱਤਾ ਅਤੇ ਮੇਰੇ ਅਤੇ ਹੋਰ ਕਈਆਂ ਨੂੰ ਇਨ੍ਹਾਂ ਪੰਜ ਗੁਣਾਂ ਦੇ ਧਾਰਨੀ ਮਿੱਠ-ਬੋਲੜੀਆਂ ਰੂਹਾਂ ਨੇ ਸਤਿਗੁਰੂ ਦੇ ਜਹਾਜ਼ ਦੇ ਸਫਰੀ ਬਣਾਇਆ ਹੈ।

ਸੰਤ ਪੂਰਨ ਸਿੰਘ ਜੀ ਜੋ ਸਤਿਗੁਰੂ ਜੀ ਦੇ ਪ੍ਰੀਤਵਾਨ, ਨਿਰਮਾਣ, ਭਜਨੀਕ ਸੰਤ ਸਨ ਜਿਨ੍ਹਾਂ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਤੇ ਅਥਾਹ ਸ਼ਰਧਾ ਅਤੇ ਪਿਆਰ ਸੀ...ਪਰ ਜਦੋਂ ਮੈਂ ਉਨ੍ਹਾਂ ਦੇ ਦਰਸ਼ਨ ਕੀਤੇ ਅਤੇ ਕਰਦਾ ਰਿਹਾਂ ਕਿ ਉਹ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਭਾਈ ਨੰਦ ਲਾਲ ਵਰਗਾ ਪ੍ਰੀਤਵਾਨ ਸਿੱਖ ਵੇਖਿਆ ਹੈ। ਜਦੋਂ ਗੁਰੂ ਚਰਨਾਂ ਤੇ ਮੱਥਾ ਟੇਕਣ ਆਉਣਾ ਉਚੀ-ਉਚੀ ਕਹਿਣਾ "ਸ਼ਹਿਨਸ਼ਾਹਾਂ ਦਾ ਸ਼ਹਿਨਸ਼ਾਹ ਪਾਤਸ਼ਾਹਾਂ ਦਾ ਪਾਤਸ਼ਾਹ ਬਖਸ਼ ਬਖਸ਼।" ਕਦੇ ਵੀ ਕਿਸੇ ਸਥਿਤੀ ਵਿਚ ਭੀ ਗੁਰੂ ਪ੍ਰਤੀ ਹਲਕੇ ਸ਼ਬਦਾਂ ਦੀ ਰਸਨਾ ਤੋਂ ਕਦੇ ਨਹੀ ਸਨ ਸੁਣੇ। ਹਰ ਵੇਲੇ ਹਰ ਇਕ ਨੂੰ ਪ੍ਰੇਰਨਾ ਦੇਣੀ ਤੇ ਵਚਨ ਲੈਣਾ ਕਿ ਕਹਿ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਪੱਲਾ ਨਹੀਂ ਛੱਡਾਂਗਾ। ਕਦੇ ਅਚੇਤ ਅਵਸਥਾ ਵਿਚ ਭੀ ਇਨ੍ਹਾਂ ਤੋਂ ਆਪਣੇ ਮੁੱਖ ਨਹੀਂ ਮੋੜਿਆ।

ਸੰਤਾਂ ਜਿਨ੍ਹਾਂ ਨੂੰ ਮਸਤਾਨਾ ਜੀ ਨਾਮ ਨਾਲ ਭੀ ਜਾਣਿਆ ਜਾਂਦਾ ਸੀ ਇਕ ਵਾਰ ਉਨ੍ਹਾਂ ਨੇ ਮੋਰੋਂ ਪਿੰਡ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ ਪੁਆਏ। ਉਨ੍ਹਾਂ ਦੀ ਸਿੱਖੀ-ਸੇਵਕੀ ਅਤੇ ਉਨ੍ਹਾਂ ਦੇ ਸ਼ਰਧਾਲੂ ਬਹੁਤ ਸਨ, ਉਹ ਸਾਰਿਆਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਜੁੜਨ ਦੀ ਹੀ ਪ੍ਰੇਰਨਾ ਕਰਦੇ ਸਨ। ਸੰਤ ਪੂਰਨ ਸਿੰਘ ਜੀ ਮੋਰੋਂ ਕਿਸੇ ਸਿੱਖ ਦੇ ਘਰ ਗਏ ਹੋਏ ਸਨ, ਸੰਤਾਂ ਦੇ ਅਰਜ਼ ਕਰਨ ਤੇ ਸਤਿਗੁਰੂ ਜਗਜੀਤ ਸਿੰਘ ਜੀ ਭੀ ਉਸ ਘਰ ਚਰਨ ਪਾ ਰਹੇ ਸਨ। ਸੰਤ ਸਤਿਗੁਰੂ ਜੀ ਨੂੰ ਮੱਥਾ ਟੇਕ ਕੇ ਹੇਠਾਂ ਫਰਸ਼ ਤੇ ਹੀ ਬੈਠ ਗਏ, ਹਾਲਾਂਕਿ ਉਨ੍ਹਾਂ ਨਾਲ ਹਰ ਵੇਲੇ ਸੇਵਾਦਾਰ ਹੁੰਦੇ ਸਨ, ਆਸਣ ਹੱਥਾਂ ਵਿਚ ਫੜੀ ਖੜ੍ਹੇ ਹੁੰਦੇ ਸਨ, ਪਰ ਉਹ ਸਤਿਗੁਰੂ ਜੀ ਦੇ ਨਿਰਮਾਣ ਸਿੱਖ ਸਨ ਅਤੇ ਹਰ ਵੇਲੇ ਸਤਿਗੁਰੂ ਜੀ ਦੀ ਸਰਵ ਉਚਤਾ ਨੂੰ ਪ੍ਰਵਾਨਦੇ ਸਨ ਅਤੇ ਚਰਨਾਂ ਵਿਚ ਥਾਂ ਮਿਲਣ ਦੀ ਆਸ ਵਿਚ ਰਹਿ ਕੇ ਧੰਨਭਾਗ ਸਮਝਦੇ ਸਨ। ਉਸ ਸਮੇਂ ਇਨ੍ਹਾਂ ਦੇ ਹੇਠਾਂ ਫਰਸ਼ ਤੇ ਹੀ ਬੈਠਣ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਹੁਕਮ ਕੀਤਾ ਕਿ ਤਰਸੇਮ "ਵੇਖ ਸੰਤ ਕਿੰਨੀ ਮਾਨਤਾ ਵਾਲੇ ਹੁੰਦੇ ਹੋਏ ਭੀ ਹੇਠਾਂ ਫਰਸ਼ ਤੇ ਬੈਠੇ ਹਨ...ਹੇਠਾਂ ਵਿਛੇ ਖੇਸ-ਸਫ ਤੇ ਨਹੀਂ ਬੈਠੇ।"

ਸੰਤ ਹਰਨਾਮ ਸਿੰਘ ਜੀ ਸੰਤਾਂ ਦੇ ਜਥੇ ਦੇ ਪ੍ਰਮੁੱਖ ਸਨ। ਇਨ੍ਹਾਂ ਦੇ ਗਲ ਅੱਧੀਆਂ ਬਾਹਵਾਂ ਵਾਲਾ ਕੁੜਤਾ ਖੱਦਰ ਦਾ, ਖੱਦਰ ਦਾ ਕਛਹਿਰਾ ਅਤੇ ਖੱਦਰ ਦਾ ਹੀ ਸਿਰ ਤੇ ਪਰਨਾ ਹੁੰਦਾ ਸੀ। ਗੋਰਾ ਰੰਗ, ਚੇਹਰੇ ਤੇ ਲਾਲੀ ਅਤੇ ਰੂਹਾਨਗੀ ਦੀ ਚਮਕ ਅਤੇ ਖਿੱਚ, ਹਰ ਵੇਲੇ ਮਿਠਾਸ ਅਤੇ ਪਿਆਰ ਵੰਡਦੇ ਰਹਿਣਾ।

ਇਨ੍ਹਾਂ ਦੇ ਨਾਲ ਇਨ੍ਹਾਂ ਦੇ ਭਰਾ ਭਾਈ ਦਰਸ਼ਨ ਸਿੰਘ ਜੀ ਜੋ ਲੰਗਰ ਦੀ ਸੇਵਾ ਦੇ ਨਾਲ-ਨਾਲ ਹਰ ਰੋਜ਼ ਸ੍ਰੀ ਭੈਣੀ ਸਾਹਿਬ ਨਿਤਨੇਮ ਤੋਂ ਪਹਿਲਾਂ ਇਕ ਘੰਟਾ ਕਥਾ ਕਰਿਆ ਕਰਦੇ ਸਨ ਕਦੇ ਸੂਰਜ ਪ੍ਰਕਾਸ਼ ਦੀ, ਕਦੇ ਪੰਥ ਪ੍ਰਕਾਸ਼ ਦੀ, ਕਦੇ ਸੰਤ ਧਿਆਨ ਸਿੰਘ ਹੋਰਾਂ ਦੇ ਗ੍ਰੰਥ ਦੀ, ਕਦੇ ਹੋਰ ਧਾਰਮਿਕ ਗ੍ਰੰਥ ਦੀ। ਭਾਈ ਜੀ ਦੇ ਨਾਲ ਜੋ ਗ੍ਰੰਥ ਤੋਂ ਕਵਿਤਾ ਪੜ੍ਹਦੇ ਹੁੰਦੇ ਸਨ ਉਨ੍ਹਾਂ ਦਾ ਨਾਮ ਸੀ ਸੰਤ ਭਾਗ ਸਿੰਘ ਜੀ ਜੋ ਲੰਗਰ ਦੀ ਸੇਵਾ ਦੇ ਨਾਲ-ਨਾਲ ਭਜਨ-ਬਾਣੀ ਕਰਨ, ਗ੍ਰੰਥ ਅਭਿਆਸ ਕਰਨ ਅਤੇ ਸਾਧ ਸੰਗਤ ਲਈ ਕਥਾ ਤੋਂ ਪਹਿਲਾ ਭਾਈ ਜੀ ਨਾਲ, ਮਸਤਾਨਾ ਬੀਰ ਸਿੰਘ ਨਾਲ ਅਤੇ ਸੰਤ ਹਰਨਾਮ ਸਿੰਘ ਤੇ ਭਾਈ ਜੀ ਦੇ ਭਣਵਈਏ ਬਾਬਾ ਜਿੰਦਾ ਸ਼ਹੀਦ (ਜੋ ਹਰ ਵੇਲੇ ਨਾਮ ਰੰਗ ਵਿਚ ਰੰਗੇ ਰਹਿੰਦੇ ਸਨ) ਸਾਢੇ ਛੇ ਫੁਟ ਕੱਦ ਦੇ ਨਾਮਰਸੀਏ ਅਤੇ ਮਸਤ ਬਿਰਤੀ ਦੇ ਧਾਰਨੀ ਸਨ ਨਾਲ ਸਾਧ ਸੰਗਤ ਲਈ ਸ਼ਰਦਾਈ ਤਿਆਰ ਕਰਿਆ ਕਰਦੇ ਸਨ। ਇਹ ਲਾਂਗਰੀਆਂ ਦੇ ਡੇਰੇ ਦੇ ਨਾਮ ਨਾਲ ਜਾਣਿਆਂ ਜਾਂਦਾ ਕੇਂਦਰ ਸ਼ਰਧਾ, ਪਿਆਰ ਸੇਵਾ ਸਿਮਰਨ ਦਾ ਇਕ ਝਰਨਾ ਸੀ। ਇਹ ਸੇਵਾ, ਸਿਮਰਨ, ਪਿਆਰ, ਸ਼ਰਧਾ ਗੁਰਬਾਣੀ ਸਿੱਖਿਆ ਦਾ ੧੨ ਮਹੀਨੇ ਦਾ ਟ੍ਰੇਨਿੰਗ ਕੈਂਪ ਸੀ। ਇਹਨਾਂ ਦੀ ਕੀਲ ਵਿਚ ਆਇਆ ਆਦਮੀ ਸਫਲ ਜੀਵਨ ਦੇ ਰਾਹ ਪੈ ਜਾਂਦਾ ਸੀ।

ਇਹ ਸਾਰੇ ਤਿਆਗ ਦੀ ਮੂਰਤ ਸਨ, ਉਚ ਆਚਰਨ ਦੇ ਧਾਰਨੀ ਸਨ। ਇਤਨਾ ਭਜਨ, ਬਾਣੀ, ਸੇਵਾ ਕਰਨ ਦੇ ਬਾਵਜੂਦ ਭੀ ਇਹ ਆਪਣੇ ਆਪ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਰਮਾਣ ਨਿਮਾਣੇ ਸੇਵਕ ਸਮਝਦੇ ਸਨ ਅਤੇ ਉਨ੍ਹਾਂ ਦੇ ਦਰਸ਼ਨ ਕਰਕੇ ਹੀ ਜਿਉਂਦੇ ਸਨ।

ਇਨ੍ਹਾਂ ਦੇ ਪਿਆਰ ਨਾਲ ਮੈਂ ਅਤੇ ਮੇਰੇ ਵਰਗੇ ਹੋਰ ਕਈ

ਨਾਸਤਿਕ ਆਦਮੀ ਸਦਾ ਲਈ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੋ ਗਏ।

ਜਦੋਂ ਇਨ੍ਹਾਂ ਨੇ ਸਵੇਰੇ ੧-੨ ਵਜੇ ਉਠਣਾ ਤਾਂ ਖੂਹੀ ਤੇ ਜਾਂਦਿਆਂ ਜਾਂ ਬਾਹਰ ਮੈਦਾਨ ਜਾਣ ਲੱਗਿਆਂ ਉੱਚੀ ਹੇਕ ਵਿਚ ਸ਼ਬਦ ਜਾਂ ਧਾਰਨਾ ਪੜ੍ਹਨੀ ਤਾਂ ਦਿਲ ਨੂੰ ਧੂਹ ਪੈ ਜਾਣੀ, ਮਨ ਗੁਰੂ ਚਰਨਾਂ ਪ੍ਰਤੀ ਲਿਪਟ ਲਿਪਟ ਜਾਣਾ, ਸਾਰੇ ਸਰੀਰ ਵਿਚ ਹੁਲਾਸ ਛਿੜ ਜਾਣੀ।

ਪ੍ਰਸਾਦਾ ਇਨ੍ਹਾਂ ਲੰਗਰ ਵਿਚੋਂ ਛਕਣਾ ਅਤੇ ਲੰਗਰ ਵਿਚ ਤੋਟ ਨਹੀਂ ਆਉਣ ਦੇਣੀ।

ਸਤਿਗੁਰੂ ਜਗਜੀਤ ਸਿੰਘ ਜੀ ਕਈ ਵਾਰ ਵਚਨ ਕਰਦੇ ਹਨ ਕਿ ਸੰਤ ਹਰਨਾਮ ਸਿੰਘ ਅਤੇ ਇਨ੍ਹਾਂ ਦੇ ਜਥੇ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਾਦ ਮੈਨੂੰ ਲੰਗਰ ਦੀ ਸੇਵਾ ਤੋਂ ਬੇਫਿਕਰ ਕੀਤਾ ਹੋਇਆ ਹੈ।

ਅਗਰ ਮਾਈਆਂ-ਭਾਈਆਂ ਨੇ ਡੇਰੇ ਵਿਚ ਸਫਾਈ ਜਾਂ ਗੱਹੇ ਕੂੜੇ ਦੀ ਸਫਾਈ ਨਾ ਕਰਨੀ (ਕਈ ਵਾਰ ਕੁਤਾਹੀ ਕਰ ਜਾਣੀ) ਜਾਂ ਲੰਗਰ ਦੀ ਆਈ ਉਗਰਾਹੀ ਨੂੰ ਟਰੱਕਾਂ ਵਿਚੋਂ ਉਤਾਰਨਾ ਤੇ ਬਿਖਾਰੀਆਂ ਵਿਚ ਚਾੜ੍ਹਨ ਲਈ ਕੋਈ ਇੰਤਜ਼ਾਮ ਨ ਹੋਣਾ, ਲੰਗਰ ਲਈ ਬਾਲਣ ਆਦਿ ਦਾ ਪ੍ਰਬੰਧ ਨਾ ਹੋਣਾ ਤਾਂ ਇਸ ਲਾਂਗਰੀ ਜਥੇ ਦੇ ਆਗੂ ਸੰਤ ਹਰਨਾਮ ਸਿੰਘ ਜੀ ਅਤੇ ਜਥੇ ਨੇ ਆਪ ਕਮਰ ਕੱਸ ਕਰਕੇ ਸਾਰਾ ਕੰਮ ਕਰਨਾ। ਜੋ ਸੁਆਦ ਰਸ ਇਨ੍ਹਾਂ ਦੇ ਤਿਆਰ ਕੀਤੇ ਲੰਗਰ ਵਿਚ (ਦਾਲ-ਪ੍ਰਸਾਦੇ ਵਿਚ) ਸੀ ਉਹ ਅਜੇ ਤਕ ਭੀ ਉਸ ਤਰ੍ਹਾਂ ਦਾ ਨਹੀਂ ਹੋ ਸਕਿਆ। ਇਹ ਜਥਾ ਸਾਰਾ ਬਿਬੇਕੀ ਸੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਹੱਥਾਂ ਦੀ ਲਾਈ ਲੋਹ ਤੇ ਲੰਗਰ ਤਿਆਰ ਕਰਦੇ ਸਨ। ਮੂੰਹ ਬੱਧੇ ਹੁੰਦੇ ਸਨ ਭਜਨ ਦੀ ਅਰਦਾਸ ਕਰਕੇ ਡੇਰੇ ਤੋਂ ਚੱਲਣਾ, ਲੰਗਰ ਤਿਆਰ ਕਰਨਾ ਅਤੇ ਡੇਰੇ ਆ ਕੇ ਸਿਮਰਨ ਦੀ ਅਰਦਾਸ ਕਰਕੇ ਕੁਝ ਚਿਰ ਅਰਾਮ ਕਰਕੇ, ਫਿਰ ਇਸ਼ਨਾਨ ਕਰਕੇ ਸ਼ਰਦਾਈ ਸਾਧ ਸੰਗਤ ਲਈ ਤਿਆਰ ਕਰਕੇ ਲੋਹੇ ਦੇ ਬਾਟਿਆ ਵਿਚ ਛਕ ਛਕਾਕੇ ੧-੨ ਵਜੇ ਕਥਾ ਵਿਚ ਚਲੇ ਜਾਣਾ। ਫਿਰ ਘੰਟਾ ਨਾਮ ਸਿਮਰਨ ਕਰਕੇ ਲੰਗਰ ਤਿਆਰ ਕਰਨ ਚਲੇ ਜਾਣਾ। ਸਵੇਰੇ ੩-੪ ਵਜੇ ਲੰਗਰ ਤਿਆਰ ਦੀ ਅਰਦਾਸ ਕਰ ਦੇਣੀ। ਸ਼ਾਮ ਨੂੰ ਦੁਬਾਰਾ ਫਿਰ ੩-੪ ਦੇ ਦਰਮਿਆਨ ਲੰਗਰ ਤਾਜ਼ਾ ਤਿਆਰ ਕਰਨਾ ਅਤੇ ਸਾਰਾ ਦਿਨ ਧਿਆਨ ਰੱਖਣਾ ਕਿ ਸਦਾ-ਵਰਤ ਵਿਚ ਦਾਲ-ਪ੍ਰਸ਼ਾਦੇ ਦੀ ਕਮੀ ਨ ਆਵੇ, ਕਿਉਂਕਿ ਸਤਿਗੁਰੂ ਰਾਮ ਸਿੰਘ ਜੀ ਨੇ ਇਥੇ ਸਦਾ ਵਰਤ (ਭਾਵ ਲੰਗਰ ਦਿਨ ਰਾਤ ਮਿਲੇ ਬਿਨਾ ਭਿੰਨ-ਭੇਦ) ਕਾਇਮ ਕੀਤਾ ਸੀ ਜੋ ਬਦਸਤੂਰ ਚਲ ਰਿਹਾ ਹੈ।

ਸੰਤ ਸਮੁੱਚੇ ਸਮਾਜ ਦੀ ਅਨਮੋਲ ਪੂੰਜੀ ਹੁੰਦੇ ਹਨ। ਜੇਕਰ ਕੋਲ ਪੂੰਜੀ ਹੀ ਨਾ ਹੋਵੇ ਤਾਂ ਫਿਰ ਉਤਪਾਦਨ ਕਿਥੋਂ ? ਸਤਿਗੁਰ-ਪ੍ਰਮਾਤਮਾ ਵਿਚ ਤਾਂ ਸਮਰੱਥਾ ਹੁੰਦੀ ਹੈ ਕਿ ਪੂੰਜੀ ਅਤੇ ਉਤਪਾਦਨ ਪੈਦਾ ਕਰ ਸਕਦੇ ਹਨ। ਪਰ ਹੋਰ ਕਿਧਰੇ ਨਹੀਂ।

ਗੁਰੂ ਪ੍ਰਣਾਲੀ ਨੂੰ ਸਮਝਣ ਲਈ, ਇਸ ਉੱਪਰ ਚੱਲਣ ਲਈ, ਸਤਿਗੁਰੂ ਨਾਲ ਜੁੜਨ ਲਈ ਸਾਧਨ ਤਰੀਕੇ ਅਤੇ ਗਿਰਾਵਟ ਵੱਲ ਜਾਣ ਤੋਂ ਬਚਣ ਲਈ ਹਦਾਇਤਾਂ ਦਾ ਇਸ ਸੰਤ ਮੰਡਲੀ ਤੋਂ ਬਿਨਾਂ ਹੋਰ ਕਿਧਰੋਂ ਪਤਾ ਨਹੀਂ ਲਗ ਸਕਦਾ। ਸਤਿਗੁਰਾਂ ਦਾ ਸਿੱਖ ਬਣਨ ਲਈ ਤਿਆਰ-ਬਰ-ਤਿਆਰ ਕਰਨ ਲਈ ਇਹ ਸੰਤ ਮੰਡਲੀ ਹੀ ਸਹਾਇਕ ਹੋ ਸਕਦੀ ਹੈ। ਹੋਰ ਕੋਈ ਨਹੀਂ। ਗੁਰੂ ਦੀ ਲੋੜ ਬਾਰੇ ਵੀ ਇਹ ਹੀ ਸੁੱਤੀ ਪਈ ਆਤਮਾ ਨੂੰ ਜਾਗ੍ਰਿਤ ਕਰਦੀ ਹੈ। ਗੁਰੂ ਦੇ ਰੰਗ ਵਿਚ ਰੰਗਣ ਦੇ ਲਈ ਇਹ ਮਾਹਰ ਲਲਾਰੀ ਹੁੰਦੇ ਹਨ। ਇਹ ਆਪ ਗੁਰੂ ਦੇ ਰੰਗ ਵਿਚ, ਸੇਵਾ ਭਾਵ ਵਿਚ ਅਤੇ ਪ੍ਰੇਮ ਰਸ ਵਿਚ ਰੰਗੇ ਹੋਏ ਹੁੰਦੇ ਹਨ ਅਤੇ ਇਨ੍ਹਾਂ ਦੇ ਸੰਗਤੀ ਇਸ ਸਾਰੇ ਗੁਣਾ ਨਾਲ ਭਰਪੂਰ ਹੋ ਜਾਂਦੇ ਹਨ। ਨਿਆਸਰੇ, ਨਿਤਾਣੇ ਅਤੇ ਕਮਜ਼ੋਰ ਵਰਗ ਲਈ ਇਹ ਆਸਰੇ ਤਾਣ ਅਤੇ ਮਾਣ ਬਣ ਸਕਦੇ ਹਨ। ਸਾਧਾਰਨ ਅਤੇ ਨਿਰਛਲ ਆਦਮੀ ਲਈ ਸਤਿਗੁਰੂ ਆਪ ਹੀ ਕ੍ਰਿਪਾ ਕਰਕੇ ਆਪਣੇ ਤਕ ਦੀ ਪਹੁੰਚ ਕਰ ਲੈਣ ਤਾਂ ਸੰਭਵ ਹੋ ਸਕਦਾ ਹੈ, ਨਹੀਂ ਤਾਂ ਇਨ੍ਹਾਂ ਲੋਕਾਂ ਦੀ ਪਹੁੰਚ ਸਤਿਗੁਰਾਂ ਤਕ ਅਤੇ ਪ੍ਰਬੰਧਕਾਂ ਤਕ ਹੋਣੀ ਮੁਸ਼ਕਲ ਹੁੰਦੀ ਹੈ। ਇਨ੍ਹਾਂ ਦੀ ਪਹੁੰਚ ਦਾ ਸਰੋਤ ਇਹ ਸੰਤ ਮੰਡਲੀ ਹੀ ਹੁੰਦੀ ਹੈ। ਸਤਿਗੁਰੂ ਜੀ ਕੋਲ ਇਤਨਾ ਸਮਾਂ ਹੀ ਨਹੀਂ ਹੁੰਦਾ ਹੈ। ਉਪਰੋਕਤ ਸੱਜਣਾ ਦਾ ਦੁੱਖ ਸੁੱਖ ਲਈ ਇਤਨਾਂ ਸਮਾਂ ਕੱਢ ਸਕਣ, ਪਰ ਜਿਸ ਰੂਪ ਵਿਚ ਸਤਿਗੁਰੂ ਖੁਸ਼ੀਆਂ ਅਤੇ ਪਿਆਰ ਵੰਡਦੇ ਹਨ, ਇਨ੍ਹਾਂ ਦੇ ਦਰਸ਼ਨ ਦਾ ਕੀ ਫਲ, ਕੀ ਮਹਾਤਮ ਹੈ ? ਇਸ ਬਾਰੇ ਸਿਰਫ ਇਹ ਸੰਤ ਮੰਡਲੀ ਹੀ ਦੱਸ ਸਕਦੀ ਹੈ ਅਤੇ ਉਹ ਹੀ ਸੋਝੀ ਬਖਸ਼ ਸਕਦੀ ਹੈ। ਇਹ ਸਾਰਾ ਕੁਝ ਪ੍ਰੇਮਾ ਭਗਤੀ, ਪ੍ਰੇਮ ਰਸ, ਸੇਵਾ ਅਤੇ ਗੁਰੂ ਸ਼ਰਧਾ ਅਤੇ ਨਾਮ ਸਿਮਰਨ ਨਾਲ ਹੁੰਦਾ ਹੈ—ਜੋ ਪ੍ਰਬੰਧਕ ਵਰਗ ਜਾਂ ਤਾਂ ਕਰਦਾ ਨਹੀਂ ਜਾਂ ਉਨ੍ਹਾਂ ਕੋਲ ਸਮਾਂ ਹੀ ਨਹੀਂ ਹੁੰਦਾ। ਉਨ੍ਹਾਂ ਦਾ ਕੰਮ ਕਰਨ ਦਾ ਤਰੀਕਾ ਸੇਵਾ ਦੀ ਬਜਾਏ ਦੁਨਿਆਵੀ ਲੋਕਾਂ ਦੇ ਕੰਮ ਕਰਨ ਦੇ ਤਰੀਕੇ ਵਾਂਗ ਹੀ ਹੁੰਦਾ ਹੈ।

ਇਹ ਸੰਤ ਮੰਡਲੀ ਹਰ ਗੁਰੂ ਸਮੇਂ ਬਰਕਰਾਰ ਰਹੀ ਹੈ ਅਤੇ ਰਹਿਣੀ ਭੀ ਹੈ। ਕਦੇ ਇਹ ਬਾਬੇ ਬੁੱਢੇ ਦੇ ਰੂਪ ਵਿਚ, ਕਦੇ ਕਿਸੇ ਗੁਰੂ ਸਮੇਂ ਕਿਸ ਨਾਮ ਦੇ ਰੂਪ ਹੇਠਾਂ ਰਹੀ ਹੈ ਅਤੇ ਕਦੇ

ਗੁਰੂ ਕੇ ਮਹਿਲਾਂ-ਮਾਤਾਵਾਂ ਨੇ, ਭੀ ਨਿਭਾਈ ਹੈ, ਨਹੀਂ ਤਾਂ ਆਮ ਤੌਰ ਤੇ ਇਹ ਸਾਰੇ ਵਿਉਪਾਰੀ ਵਿਹਾਰੀ, ਮਾਇਆ ਪੱਖੀਆਂ ਦੇ ਰੂਪ ਵਿਚ ਹੀ ਵਿਚਰੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਦੋ ਗੁਰਦੁਆਰਿਆਂ ਵਿਚ ਅਤੇ ਕਈ ਪਿੰਡਾਂ ਅਤੇ ਡੇਰਿਆਂ ਵਿਚ ਮੈਂ ਇਸ ਨੂੰ ਵੇਖਿਆ ਹੈ ਅਤੇ ਮੈਂ ਉਸ ਨਾਲ ਬਹੁਤ ਪ੍ਰਭਾਵਿਤ ਹੋਇਆ ਹਾਂ ਅਤੇ ਬਹੁਤ ਕੁਝ ਸਿੱਖਣ ਨੂੰ ਮਿਲਿਆ ਹੈ ਅਤੇ ਇਨ੍ਹਾਂ ਦੀ ਬਦੌਲਤ ਗੁਰੂ ਦਰਸ਼ਨਾਂ ਦੇ, ਨਾਮ ਰਸ ਦਾ ਅਨੰਦ ਮਾਣਿਆ ਹੈ। ਇਨ੍ਹਾਂ ਵਿਚੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਦੋ ਗੁਰਦੁਆਰੇ ਪ੍ਰਮੁੱਖ ਹਨ। ਸ੍ਰੀ ਭੈਣੀ ਸਾਹਿਬ ਵਿਚ—ਸੰਤ ਹਰਨਾਮ ਸਿੰਘ, ਭਾਈ ਦਰਸ਼ਨ ਸਿੰਘ, ਸੰਤ ਭਗਤ ਸਿੰਘ, ਸੰਤ ਪੂਰਨ ਸਿੰਘ, ਸ਼ਹੀਦ ਜੀ, ਰਾਮ ਰਾਮ ਜੀ, ਬਾਬਾ ਹਾਕਮ ਸਿੰਘ, ਬਾਬਾ ਝੰਕਾ ਜੀ, ਬਾਬਾ ਅੱਛਰ ਸਿੰਘ ਭਾਈ ਮੰਗਲ ਸਿੰਘ, ਪੰਡਤ ਮਣਸਾ ਸਿੰਘ, ਪੰਡਤ ਹਰਦੇਵ ਸਿੰਘ ਜੀ, ਬਖਸ਼ੀ ਜੀ, ਮਾਸਟਰ ਨਿਹਾਲ ਸਿੰਘ, ਸੂਬਾ ਮੀਹਾਂ ਸਿੰਘ। ਅਤੇ ਸ੍ਰੀ ਜੀਵਨ ਨਗਰ ਵਿਚ ਬਾਬਾ ਡੇਰਾਂ ਵਾਲਾ, ਜੋਗੀ ਕਰਮ ਸਿੰਘ, ਬਾਬਾ ਗੰਡਾ ਸਿੰਘ, ਸੰਤ ਅੱਛਰ ਸਿੰਘ, ਸੰਤ ਮੱਘਰ ਸਿੰਘ, ਸੰਤ ਆਤਮਾ ਸਿੰਘ, ਸੰਤ ਸੁਰਜਣ ਸਿੰਘ, ਬਾਬਾ ਲੰਬੜ, ਮਹੰਤ ਬਖਤਾਵਰ ਸਿੰਘ, ਬਾਬਾ ਨਾਨੂੰ ਸਿੰਘ, ਮਾਸਟਰ ਕਪੂਰ ਸਿੰਘ, ਬਾਬਾ ਚੀਮਾਂ, ਰਵਿਦਾਸੀਏ ਸਿੰਘ ਬਾਬਾ ਜੱਗਾ ਸਿੰਘ, ਬਾਬਾ ਰਲਾ ਸਿੰਘ, ਬਾਬਾ ਜਟਾਲੂ ਸੰਤ ਬਿਸ਼ਨ ਸਿੰਘ, ਬਾਬਾ ਪ੍ਰੇਮੀ, ਸੰਤ ਵਰਿਆਮ ਸਿੰਘ ਮੁਸੱਵਰ ਅਤੇ ਉਨ੍ਹਾਂ ਦੇ ਘਰੋਂ ; ਸੰਤ ਨਗਰ ਵਿਚ ਬਾਬਾ ਫਰੀਦ ਜੀ, ਠਾਕਰ ਕਰਮ ਸਿੰਘ, ਠਾਕਰ ਅਮਰ ਸਿੰਘ ਸੰਤ ਹਰਬੰਸ ਸਿੰਘ ਕਰੀਵਾਲਾ ਵਿਚ ਬਾਬਾ ਲਾਭ ਸਿੰਘ, ਦੁਆਬੇ ਦੇ ਉਗਰਾਹੀਏ ਸੰਤ ਸ਼ਿਵ ਸਿੰਘ ਅਤੇ ਇਕ ਨਿਹੰਗ ਨਾਮਧਾਰੀ ; ਅਮਰਾਸਰ ਵਿਚ ਸੰਤ ਚਤੁਰ ਸਿੰਘ ਚੁੱਪ, ਸੰਤ ਗੋਪਾਲ ਸਿੰਘ ਲਾਲੋਪੁਰੀਏ ਬਾਬਾ ਗੁਜਰ ਸਿੰਘ ; ਟਿਬੇਵਾਲੇ ਵਿਚ ਇਕ ਹੋਰ ਬਾਬਾ ਸਾਰੰਗੜੀਆਂ ਦਾ, ਮੌਜੂ ਖੇੜੇ ਲਾਗੇ ਡੇਰਾ, ਇਕ ਬਾਬਾ ਤਾਰਾ ਸਿੰਘ ਬੁੱਢੀ ਮਾੜੀ ; ਮਸਤਾਨਗੜ੍ਹ ਬਾਬਾ ਮਸਤਾਨਾ ਹਰ ਵੇਲੇ ਮਸਤਾਨੀ ਬਿਹਤੀ ਵਿਚ ਸ਼ਬਦ ਪੜ੍ਹਦੇ ਰਹਿਣਾ।

ਇਨ੍ਹਾਂ ਮਹਾਂਪੁਰਸ਼ਾਂ ਦੀਆਂ ਜੀਵਨੀਆਂ ਤੇ ਬਹੁਤ ਘੱਟ ਲਿਖਿਆਂ ਅਤੇ ਪਰਚਾਰਿਆ ਜਾਂਦਾ ਹੈ ਕਿਉਂਕਿ ਇਨ੍ਹਾਂ ਦੋਹਾਂ ਚੀਜ਼ਾਂ ਲਈ ਮਾਇਆ ਲਗਦੀ ਹੈ ਜਿਸ ਦੇ ਇਹ ਸਾਰੇ ਤਿਆਗੀ ਹੁੰਦੇ ਹਨ। ਪਰ ਇਨ੍ਹਾਂ ਪ੍ਰਤੀ ਲਿਖਣਾ ਅਤੇ ਪ੍ਰਚਾਰ ਬਹੁਤ ਜ਼ਰੂਰੀ ਹਨ। ਇਹ ਸਤਿਗੁਰੂ ਪ੍ਰਤੀ ਸੋਧ, ਜਾਣਕਾਰੀ, ਸੇਵਾ-ਭਾਵ, ਨਾਮ ਸਿਮਰਨ, ਗੁਰਬਾਣੀ ਬੋਧ ਕਰਾਉਣ ਦੇ ਸਰੋਤ ਹਨ। ਇਨ੍ਹਾਂ ਨੇ ਰੂਹਾਨੀਅਤ ਦਾ ਆਪ ਸਫਰ ਕੀਤਾ ਹੋਇਆ ਹੁੰਦਾ। ਜਿਸ ਸਫਰੀ ਨੇ ਸਫਰ ਆਪ ਕੀਤਾ ਹੋਵੇ ਉਹ ਹੀ ਸਫਰ ਤਹਿ ਕਰਨ ਦਾ ਸੌਖਾ ਤਰੀਕਾ, ਸਿੱਧਾ ਮਾਰਗ ਦੱਸ ਸਕਦਾ ਹੈ ਅਤੇ ਸੁਚੇਤ ਕਰ ਸਕਦਾ ਹੈ ਰਸਤੇ ਦੀਆਂ ਮੁਸ਼ਕਲਾਂ ਬਾਰੇ। ਰਸਤੇ ਦੀਆਂ ਮੁਸ਼ਕਲਾਂ ਤੋਂ ਕਿਵੇਂ ਬਚਣਾ ਹੈ ਅਤੇ ਕਿਵੇਂ ਰਸਤਾ ਪੂਰਾ ਕਰਕੇ ਮੁਕਾਮ ਤੇ ਪਹੁੰਚਣਾ ਹੈ। ਇਸ ਦੀ ਸੋਝੀ ਰਸਤੇ ਦਾ ਸਫਲ ਪਾਂਧੀ ਹੀ ਦੱਸ ਸਕੀਦਾ ਹੈ। ਸਭ ਤੋਂ ਜ਼ਰੂਰੀ ਗੱਲ ਜੋ ਹੈ ਮੁਕਾਮ ਪ੍ਰਾਪਤ ਕਰਕੇ ਅਡੋਲ ਕਿਵੇਂ ਰਹਿ ਸਕਦਾ ਹੈ। ਇਸ ਦੀ ਜਾਣਕਾਰੀ ਤਿਆਗੀ ਪੁਰਸ਼, ਅਭਿਆਸੀ ਪੁਰਸ਼, ਨਿਮਰਤਾ-ਨਿਰਮਾਣਤਾ ਦਾ ਪੁੰਜ ਸਤਿਗੁਰੂ ਦੀ ਕੀਤੀ ਪ੍ਰਾਪਤੀ ਵਾਲਾ ਹੀ ਦੱਸ ਸਕਦਾ ਹੈ। ਇਥੇ ਦੁਨਿਆਵੀ ਪੜ੍ਹਾਈ ਕੰਮ ਨਹੀਂ ਕਰਦੀ। ਇਥੇ ਰੂਹਾਨੀਅਤ ਨੂੰ ਪ੍ਰਾਪਤ ਹੋਇਆ ਆਦਮੀ ਹੀ ਸਹਾਇਤਾ ਕਰ ਸਕਦਾ ਹੈ, ਸਿਰਫ ਗੱਲਾਂ ਦਾ ਗਿਆਨ ਕੰਮ ਨਹੀਂ ਕਰਦਾ। ਇਸ ਲਈ ਇਸ ਸੰਤ ਮੰਡਲੀ ਦੀ ਬਹੁਤ ਹੀ ਜ਼ਰੂਰਤ ਹੈ। ਇਹ ਦੁਨਿਆਵੀ ਡੋਲੇ ਹੋਏ, ਦੁਨੀਆਂ ਤੋਂ ਸੜੇ ਹੋਏ ਲੋਕਾਂ ਨੂੰ ਸ਼ਾਂਤ ਕਰਕੇ ਸਤਿਗੁਰੂ ਦੇ ਮਾਰਗ ਦਾ ਦਰਸ਼ਨ ਕਰਵਾਕੇ ਉਹ ਰਾਹ ਤੇ ਤੋਰ ਕੇ ਗੁਰੂ ਦੇ ਪ੍ਰੇਮਾ ਰਸ ਵਿਚ ਸਿਦਕ ਦੇ ਭੰਡਾਰ ਨਾਲ ਰੰਗ ਦਿੰਦੇ ਹਨ।

ਲਗਦਾ ਹੈ ਕਿ ਇਸ ਜਥੇ ਦੇ ਅੰਤਮ ਸੰਤ, ਸੰਤ ਹਰਨਾਮ ਸਿੰਘ ਜੀ ਦੇ ਜਾਣ ਨਾਲ ਇਹ ਕੈਂਪ ਪਿਆਰ, ਸ਼ਰਧਾ ਅਤੇ ਸਿਮਰਨ ਦਾ ਝਰਨਾ ਅਲੋਪ ਹੋਣ ਵਾਂਗ ਹੀ ਹੋ ਗਿਆ ਹੈ।

ਇਨ੍ਹਾਂ ਦਿਨਾਂ ਵਿਚ ਸੰਤ ਹਰਨਾਮ ਸਿੰਘ ਜੀ "ਰਾਮ ਰਾਮ ਜੀ ਸੰਤ ਮੰਡਲੀ ਵਿਚੋਂ" ਭਾਰਤੀ ਜੀ ਅਤੇ ਯੂ.ਕੇ. ਤੋਂ ਖੜਕ ਸਿੰਘ ਭੰਮਰਾ ਜੀ, ਪਨਿਹਾਰੀ ਵਾਲੇ ਸੰਤ ਮਹਿੰਦਰ ਸਿੰਘ, ਵਿਦਵਾਨਾਂ, ਲਿਖਾਰੀਆਂ, ਪ੍ਰਚਾਰਕਾਂ ਵਿਚੋਂ ਰਾਗੀ ਖਜ਼ਾਨ ਸਿੰਘ ਅਤੇ ਹੋਰ ਕਈ ਹਸਤੀਆਂ ਦਰਸ਼ਨ ਵਿਹੂਣੇ ਕਰ ਗਈਆਂ ਹਨ, ਜਿਨ੍ਹਾਂ ਦੀ ਆਪਣੇ ਆਪਣੇ ਖੇਤਰ ਵਿਚ ਆਪਣੀ ਆਪਣੀ ਮਹਾਨਤਾ ਹੈ ਅਤੇ ਸਮਾਜ ਲਈ ਇਨ੍ਹਾਂ ਦੀ ਕਾਫੀ ਘਾਟ ਆਈ ਹੈ, ਜੋ ਸਿਰਫ ਸਤਿਗੁਰੂ ਜੀ ਹੀ ਪੂਰੀ ਕਰ ਸਕਦੇ ਹਨ।

ਇਹ ਸਾਰੇ ਸੱਜਣ ਚੰਗੇ ਸਮਾਜ ਦੀ ਵਧੀਆ ਪੂੰਜੀ ਸਨ; ਇਸ ਲਈ ਇਨ੍ਹਾਂ ਦੇ ਜਾਣ ਦੇ ਵਿਛੋੜੇ ਦਾ ਦੁੱਖ ਸਾਰੇ ਸਮਾਜ ਨਾਲ ਸਾਂਝਾ ਕਰਦਾ ਹਾਂ।

*28-06-2004*

*230 Mountainberry Road,*
*Brampton ONT Canada L6R IW 3*
*905 457-6829*

# OSTER®

CARDIGANS & PULLOVERS




THE SPIRIT OF HIGH FASHION
CAPTURED BEAUTIFULLY BY
OSTER.
A WINTERWEAR SPECIALLY
DESIGNED AND CRAFTED BY
THE FINEST NATURAL FIBRES.
TO GIVE YOU PLEASURE
AND SMARTNESS.

LUDHIANA ( INDIA )
PHONES : 494123,494041,494851 FAX - 91 - 161 - 494131
DELHI - TELE/FAX : 2451301

# ਅਲਪ ਅਹਾਰ ਸੁਲਪ ਸੀ ਨਿੰਦ੍ਰਾ

—ਬਲਵਿੰਦਰ ਸਿੰਘ

ਜਦੋਂ ਵੀ ਕਿਸੇ ਦੋਸਤ ਨੂੰ ਮਿਲੀਏ ਤੇ ਪੁੱਛੀਏ "ਮਿੱਤਰਾ ਕਿਥੇ ਰਹਿਨਾਂ ਏਂ ਐਨੇ ਐਨੇ ਦਿਨ" ? ਤਾਂ ਉੱਤਰ ਹੋਵੇਗਾ, "ਕੀ ਕਰੀਏ ਯਾਰਾ! ਵਕਤ ਹੀ ਨਹੀਂ ਮਿਲਦਾ।" ਕਿਸੇ ਦੂਰ ਦੁਰਾਡਿਓਂ ਆ ਮਿਲੇ ਭਾਈਬੰਧ ਜਾਂ ਸਾਕ ਸੰਬੰਧੀ ਨੂੰ ਪਿਆਰ ਭਰੇ ਗਿਲੇ ਵਜੋਂ ਜੱਫੀ ਵਿਚ ਲੈ ਕੇ ਆਖੀਏ, "ਵਾਹ ਭਾਈ, ਨਾ ਚਿੱਠੀ ਨਾ ਪੱਤਰ, ਇਕ ਖਤ ਹੀ ਪਾ ਦਿਆ ਕਰ ਕਦੀ ਕਦੀ।" ਤਾਂ ਉੱਤਰ ਹੋਵੇਗਾ, "ਭਾਈ ਸਮਾਂ ਨਹੀਂ ਮਿਲਦਾ।" ਆਪਣੇ ਜੰਮੇ ਬੱਚੜਿਆਂ ਨੂੰ ਜਾਂ "ਸਦਾ ਰਹਿਤ ਸੰਗ ਲਾਗੀ" ਨਾਰ ਨੂੰ ਪਿਆਰ ਨਾਲ ਹੀ ਕਹੀਏ ਕਿ "ਮੇਰਾ ਇਹ ਕੰਮ ਕਿੰਨੇ ਦਿਨਾਂ ਤੋਂ ਆਖ ਰਿਹਾਂ ਨਹੀਂ ਹੋਇਆ ਤਾਂ ਲਹਿਜੇ ਵਿਚ ਭਾਵੇਂ ਫਰਕ ਹੋ ਸਕਦਾ ਹੈ ਪਰ ਉੱਤਰ ਉਹੀ ਹੋਵੇਗਾ "ਵਕਤ ਹੀ ਨਹੀਂ ਮਿਲਦਾ।"

ਬੜੀ ਹੈਰਾਨੀ ਦੀ ਗੱਲ ਹੈ ਕਿ ਵਕਤ ਗਿਆ ਕਿਧਰ। ਇਹ ਕੋਈ ਗਵਾਚੀ ਵਸਤੂ ਹੈ। ਇਹ ਕੋਈ ਹੱਥੋਂ ਨਿਕਲ ਗਈ ਚੀਜ਼ ਹੈ, ਕਿ ਕੋਈ ਨਿੱਤ ਪ੍ਰਾਪਤ ਹੋ ਕੇ ਗਵਾਚ ਰਹੀ ਦੌਲਤ ਹੈ।"

ਜੇ ਇਹੋ ਟਾਈਮ ਹੀ ਦੌਲਤ ਹੈ ਤਾਂ ਸਾਰੇ ਅਸੀਂ ਗਰੀਬ ਹਾਂ, ਅਤਿ ਗਰੀਬ ਹਾਂ ? ਜਾਂ ਆਮ ਜਿਹੀ ਕਿਸਮ ਦੇ ਖੁਦਗਰਜ਼ ਜੀਵ ਹਾਂ ਜਿਨ੍ਹਾਂ ਪਾਸ ਆਪਣੇ ਲਈ ਤਾਂ ਟਾਇਮ ਹੈ ਪਰ ਕਿਸੇ ਮਿੱਤਰ ਨੂੰ ਮਿਲਣ ਲਈ ਜਾਂ ਕਿਸੇ ਸਬੰਧੀ ਨੂੰ ਚਿਠੀ ਪਾਉਣ ਲਈ ਜਾਂ ਆਪਣੇ ਹੀ ਮਾਂ ਪਿਉ, ਆਪਣੇ ਪਤੀ ਜਾਂ ਪਤਨੀ ਲਈ ਸਮਾਂ ਨਹੀਂ। ਇਸ ਗੱਲ ਨੂੰ ਇਕ ਗੰਭੀਰ ਵਿਚਾਰ ਦੇਣਾ ਹੋਵੇਗਾ ਮਤੇ ਅਜਿਹਾ ਨਾ ਹੋਵੇ ਕਿ ਸੱਚਮੁਚ ਸਮਾਂ ਲੱਤ ਮਾਰ ਕੇ, ਪਛਾੜਕੇ ਜਾਂ ਲਿਤਾੜ ਕੇ ਨਿਕਲ ਜਾਏ ਤੇ ਸਾਡੀ ਜ਼ਿੰਦਗੀ ਤੇ ਐਸਾ ਸਮਾਂ ਆਣ ਪੁਜੇ ਕਿ ਸੱਚਮੁਚ ਸਾਡੇ ਕੋਲ ਸਮਾਂ ਨਾ ਰਹੇ।

ਦਿਨ ਸਭਨਾਂ ਵਾਸਤੇ ਅੱਠਾਂ ਪਹਿਰਾਂ ਜਾਂ ਚੌਵੀਆਂ ਘੰਟਿਆ ਦਾ ਹੈ। ਕਿਸੇ ਸਾਇੰਸਦਾਨ ਤੋਂ ਲੈ ਕੇ ਕਿਸੇ ਚਿੰਤਕ ਤੱਕ, ਕਿਸੇ ਮਜ਼ਦੂਰ ਤੋਂ ਲੈ ਕੇ ਕਿਸੇ ਸੁਆਣੀ ਤਕ, ਕਿਸੇ ਦਾਸੀ ਤੋਂ ਲੈ ਕੇ ਰਾਣੀ ਤੱਕ, ਕਿਸੇ ਚੌਕੀਦਾਰ ਤੋਂ ਲੈ ਕੇ ਡਾਕੂ ਤੱਕ : ਸਮਾਂ ਸਭ ਕੋਲ ਇਕੋ ਜਿਹਾ ਹੈ। ਗੱਲ ਦੇਖਣ ਵਾਲੀ ਇਹ ਹੈ ਕਿ ਉਸਦੀ ਵਰਤੋਂ ਕਿਵੇਂ ਹੋ ਰਹੀ ਹੈ।

ਇਕ ਕਿਸੇ ਖਾਸ ਸਟੇਸ਼ਨ ਤੇ ਗੱਡੀ ਦੋ ਮਿੰਟ ਰੁਕਦੀ ਹੈ। ਜੇ ਗੱਡੀ ਤੇ ਚੜ੍ਹਨ ਵਾਲੀ ਸਵਾਰੀ ਕੋਲ ਇਕ ਥੈਲਾ ਜਾਂ ਦੋ ਨਗ ਹਨ ਤਾਂ ਉਹ ਸਹਿਜੇ ਹੀ ਗੱਡੀ ਤੇ ਸਮੇਂ ਦੇ ਅੰਦਰ ਅੰਦਰ ਸਵਾਰ ਹੋ ਜਾਵੇਗਾ। ਦੂਜੀ ਸਵਾਰੀ ਕੋਲ ਇਕ ਵੈਨਿਟੀਬੌਕਸ, ਇਕ ਬਰੀਫ਼ ਕੇਸ, ਇਕ ਅਟੈਚੀਕੇਸ, ਇਕ ਸੂਟ ਕੇਸ, ਇਕ ਨਾਸ਼ਤੇਦਾਨ, ਇਕ ਪਾਣੀ ਠੰਡਾ ਰੱਖਣ ਵਾਲਾ ਥਰਮਸ ਜੱਗ, ਇਕ ਤੱਤੀ ਚਾਹ ਰੱਖਣ ਵਾਲੀ ਥਰਮਸ ਬੋਤਲ, ਇਕ ਨਿੱਕ-ਸੁੱਕ ਪ੍ਰਚੂਨ ਰੱਖਣ ਵਾਲੀ ਬਾਸਕਿਟ ਤੇ ਹੋਰ ਦੋ ਚਾਰ ਨਗ ਹੋਣ; ਉਸਨੇ ਜਦ ਗੱਡੀ ਚੜ੍ਹਨਾ ਹੋਵੇਗਾ ਉਹਦੇ ਕੋਲ ਵੀ ਦੋ ਮਿੰਟ ਹਨ। ਜਾਂ ਤਾਂ ਆਪਣੇ ਨਗ ਚੜ੍ਹਾਏ ਸਮਾਨ ਦੇ, ਜਾਂ ਆਪ ਚੜ੍ਹੇ ਚਲਦੀ ਗੱਡੀ ਤੇ ਜਾਂ ਗੱਡੀ ਦੇ ਬੂਹੇ ਵਿਚ ਖਲੋਕੇ ਹਾਲ-ਪਾਹਰਿਆ ਪਾਏ। ਸੁਖ ਸਹਿਜ ਨਾਲ ਚੜ੍ਹਨਾ ਉਸ ਵਾਸਤੇ ਮੁਸ਼ਕਿਲ ਹੈ। ਗੱਲ ਤਾਂ ਹੀ ਬਣੇਗੀ ਜਾਂ ਗੱਡੀ ਵਧੇਰੇ ਸਮੇਂ ਲਈ ਖਲੋਏ ਜਾਂ ਸਾਮਾਨ ਦੇ ਨਗ ਲੋੜ ਅਨੁਸਾਰ ਰੱਖੇ ਜਾਣ। ਬਿਲਕੁਲ ਇਹੀ ਹਾਲ ਹੈ ਅੱਠਾਂ ਪਹਿਰਾਂ ਦੇ ਦਿਨ ਦਾ ਅਤੇ ਸਾਡੀਆਂ ਬਹੁਤ ਸਾਰੀਆਂ ਬੇਲੋੜੀਆਂ ਭੱਜ ਦੌੜਾਂ ਦਾ। ਦੇਰ ਨਾਲ ਉਠਣਾ, ਫਿਰ ਸਾਰੀ ਅਖ਼ਬਾਰ ਪੜ੍ਹਨੀ ਜਾਂ ਇਕ ਤੋਂ ਵੱਧ ਅਖ਼ਬਾਰਾਂ ਪੜ੍ਹਨੀਆਂ, ਬੁਰਸ਼, ਬਾਥਰੂਮ, ਸ਼ੌਚਾਦਿ, ਸਜਨਾ-ਸਵਰਨਾ ਮੇਕਅੱਪ ਕਰਨਾ। ਜਦੋਂ ਲੇਟ ਗੱਡੀ ਆਪਣੀ ਮੰਜ਼ਿਲ ਵੱਲ ਭੱਜ ਰਹੀ ਹੁੰਦੀ ਹੈ ਤਾਂ ਵਿਚਲੀਆਂ ਸਵਾਰੀਆਂ ਕਹਿੰਦੀਆਂ ਹਨ ਗੱਡੀ ਭਜ ਰਹੀ ਹੈ ਮੇਕਅੱਪ ਕਰ ਲਏਗੀ ਭਾਵ ਅਸੀਂ ਘੁੱਥਿ, ਸਮੇਂ ਸਿਰ ਪਹੁੰਚਣ ਦੀ ਜਦੋਂ ਕੋਸ਼ਿਸ਼ ਕਰ ਰਹੇ ਹਾਂ ਤਾਂ ਉਹ ਮੇਕਅਪ ਹੁੰਦਾ ਹੈ। ਸਾਡੇ ਚਿਹਰਿਆਂ ਦੇ ਜਾਂ ਸਰੀਰਕ ਮੇਕਅਪ ਦਾ ਮਤਲਬ ਹੈ ਅਸੀਂ ਕਿਸੇ ਥਾਉਂ ਅਸਲੋਂ ਘੁੱਥੇ ਹੋਏ ਹਾਂ ਤੇ ਹੁਣ ਮੇਕਅਪ ਕਰ ਰਹੇ ਹਾਂ, ਉਹ ਵੀ ਸਰੀਰ ਦਾ ਜਾਂ ਚਿਹਰੇ ਦਾ—ਆਤਮਾ ਦਾ ਜਾਂ ਅੰਤਹਕਰਨ ਦਾ ਨਹੀਂ। ਤਿਆਰ ਆਦਿ ਹੋਣ ਤੋਂ ਬਾਅਦ ਧੰਦੇ ਤੇ ਨਿਕਲ ਪਏ, ਅੱਗੇ ਤੇ ਲੂਣ, ਤੇਲ ਲੱਕੜੀਆਂ ਸਨ ਹੁਣ ਜੋ ਅਸੀਂ ਕਰਦੇ ਹਾਂ ਜਿਨ੍ਹਾਂ ਵਸਤਾਂ ਨੂੰ ਆਪਣੇ ਸੁਖ ਕਾਰਨ ਕੱਠਿਆ ਕੀਤਾ ਸੀ ਉਹ ਦੁਖਦਾਈ ਬਣ ਗਈਆਂ। ਦਿਹਾੜ ਧੰਦਾ ਪਿਟਦਿਆਂ ਲੰਘ ਗਈ। ਥੱਕੇ-ਟੁੱਟੇ, ਮੋਏ ਮਾਰੇ, ਵੱਢੇ-ਟੁਕੇ, ਹਾਰੇ-ਹੁਟੇ, ਨੁਚੇ-ਘਸੁਟੇ, ਸਰੀਰਕ ਤੇ ਦਿਮਾਗੀ ਥਕਾਵਟ ਲੈ ਕੇ ਘਰੀਂ ਆ ਡਿਗਦੇ ਹਾਂ। ਹੁਣ ਉਹੀ ਵੀ. ਸੀ. ਆਰ. ਟੀ. ਵੀ., ਸ਼ਰਾਬ ਤੇ ਹੋਰ ਇਹਦੇ ਵਰਗੀਆਂ ਬਹੁਤ

ਸਾਰੀਆਂ ਅਣਲੋੜੀਂਦੀਆਂ ਜਾਂ ਮੇਰੀ ਜਾਚੇ ਬੇਲੋੜੀਆਂ ਸੁਖ-ਸਾਧਨ ਦੇਣ ਵਾਲਿਆਂ ਵਸਤਾਂ ਦੇ ਨਾਲ ਆਪਣੇ ਆਪ ਨੂੰ ਭੋਗਦੇ ਇਕ ਹੋਰ ਦਿਨ ਦਾ ਭੋਗ ਪਾ ਦਿੰਦੇ ਹਾਂ ਤੇ ਫਿਰ ਕੋਈ ਸ਼ਰਾਬ ਦੇ ਇਕ ਦੋ (ਪੀਣ-ਵਾਲੇ ਮੁਤਾਬਿਕ ਬਹੁਤ ਹੀ ਜ਼ਰੂਰੀ ਕਹੇ ਜਾਂਦੇ ਹਨ) ਪੈਗ ਲੈ ਕੇ ਜਾਂ ਹੋਰ ਵੀ ਜ਼ਿਆਦਾ ਮਾਤਰਾ ਵਿਚ ਸ਼ਰਾਬ ਪੀ ਕੇ ਸੌਂ ਜਾਂਦੇ ਹਾਂ। ਬਹੁਤ ਸਾਰਿਆਂ ਨੂੰ ਨੀਂਦਰ ਦੀਆਂ ਗੋਲੀਆਂ ਦੀ ਲੋੜ ਵੀ ਪੈਂਦੀ ਹੈ। ਜਦ ਸੌਂ ਕੇ ਉਠਦੇ ਹਾਂ ਜੇ ਇਸ ਨੀਂਦਰ ਨੂੰ ਨੀਂਦਰ ਕਿਹਾ ਜਾ ਸਕਦਾ ਹੋਵੇ ਤਾਂ ਫਿਰ ਇਸ ਲੇਟ ਚਲ ਰਹੀ ਗੱਡੀ, ਜਿਹਦੇ ਕੋਲ ਸਮਾਂ ਨਹੀਂ ਜਾਂ ਸਮਾਂ ਗਵਾ ਚੁਕੀ ਹੈ, ਮੇਕਅਪ ਕਰਨ ਲਈ ਦੌੜਨ ਲੱਗ ਪੈਂਦੇ ਹਾਂ।

ਮੈਂ ਕਈ ਵਾਰੀ ਜੋੜ ਘਟਾਕੇ ਦੇਖਿਆ ਹੈ ਕਿ ਅਜੋਕੇ ਸਮੇਂ ਵਿਚ ਸਾਡਾ ਬਹੁਤ ਸਾਰਾ ਸਮਾਂ ਬੇਲੋੜੀਆਂ ਵਸਤਾਂ ਦੀ ਦੌੜ ਮਗਰ ਬੀਤਦਾ ਹੈ। ਟੁੱਟ ਜਾਣ ਤੋਂ ਬਾਅਦ ਸ਼ਾਮ, ਟੀ.ਵੀ. ਤੇ ਵੀ. ਸੀ. ਆਰ. ਜਿਸ ਨੂੰ ਅਸੀਂ ਗਮ ਗਲਤ ਕਰਨ ਜਾਂ ਜੀਅ ਪਰਚਾਉਣ ਦਾ ਸਾਧਨ ਮੰਨਦੇ ਹਾਂ ਉਹ ਬਹੁਤ ਸਾਰੇ ਵਕਤ ਨੂੰ ਖਾ ਜਾਂਦਾ ਹੈ। ਥੱਕੇ-ਟੁੱਟੇ ਤਾਂ ਹੁੰਦੇ ਹੀ ਹਾਂ ਰਹਿੰਦੀ ਕਸਰ ਨੀਂਦਰ ਪੂਰੀ ਕਰਦੀ ਹੈ। ਜੇ ਇਹ ਮੰਨ ਵੀ ਲਈਏ ਕਿ ਬੇਲੋੜੀਆਂ ਵਸਤਾਂ ਦੀ ਦੌੜ ਭਜ ਅਤੇ ਸ਼ਰਾਬ ਤੋਂ ਕੋਈ ਬਚ ਗਿਆ ਹੈ ਤਾਂ ਟੀ. ਵੀ. ਵੀ.ਸੀ. ਆਰ., ਅਤੇ ਲੋੜੋਂ ਵਧ ਸੌਣਾ, ਸਮੇਂ ਦੇ ਅਜਾਈਂ ਚਲੇ ਜਾਣ ਦਾ ਵੱਡਾ ਕਾਰਨ ਹਨ।

ਮੈਂ ਤਾਂ ਆਪਣੇ ਬੱਚਿਆਂ ਨਾਲ ਵੀ ਹਮੇਸ਼ਾ ਇਹੀ ਗੱਲ ਕਰਦਾ ਹਾਂ। ਬੱਚੇ ਚੰਗੇ ਹਨ, ਪੜਾਈ ਵਿਚ ਬਹੁਤ ਚੰਗੇ ਹਨ, ਪਰ ਕਈ ਵਾਰੀ ਇੰਦ ਲਗਦਾ ਹੈ ਕਿ ਬਹੁਤ ਸਾਰੀਆਂ ਜ਼ਰੂਰੀ ਗੱਲਾਂ ਰਹਿੰਦੀਆਂ ਜਾਂ ਰਹੀਆਂ ਹਨ। ਬੱਚੇ ਪੁਛਦੇ ਹਨ, "ਦਾਰ ਦੀ ਦੱਸੋ ਸਮਾਂ ਕਿਥੋਂ ਕੱਢੀਏ ? " ਤਾਂ ਮੈਂ ਇਹੀ ਗੱਲ ਕਹਿੰਦਾ ਹਾਂ ਕਿ ਸਮੇਂ ਦਾ ਖਾਤਾ ਟੀ. ਵੀ. ਤੇ ਨੀਂਦਰ ਦਾ ਸਮਾਂ ਘਟਾ ਕੇ ਪੂਰਾ ਕੀਤਾ ਜਾ ਸਕਦਾ ਹੈ। ਆਮ ਆਦਮੀ ਸਤ ਤੋਂ ਅੱਠ ਘੰਟੇ ਘਟੋ ਘਟ ਸੌਂਦਾ ਹੈ, ਦੋ ਜਾਂ ਤਿੰਨ ਘੰਟੇ ਘਟੋ ਘਟ ਟੀ. ਵੀ. ਵੇਖਦਾ ਹੈ। ਦੋ ਦਹਾਕੇ ਪਹਿਲਾਂ ਜਦੋਂ ਟੀ. ਵੀ. ਨਹੀਂ ਸੀ ਜਾਂ ਇਸਦੇ ਕਮਲ ਦਾ ਜ਼ੋਰ ,ਇਤਨਾ ਨਹੀਂ ਸੀ ਤਾਂ ਅਸੀਂ ਵਧੇਰੇ ਅਮੀਰ ਸਾਂ। ਹੁਣ ਜੇ ਅਸੀਂ ਗਰੀਬ ਨਹੀ ਤਾਂ ਫਜ਼ੂਲ ਖਰਚ ਜ਼ਰੂਰ ਹਾਂ।

ਜੇ ਅਸੀਂ ਆਪਣੇ ਪੈਸੇ ਦੀ ਸਹੀ ਵਰਤੋਂ ਕਰਕੇ ਉਸਦਾ ਉਚਿਤ ਇਵਜ਼ ਚਾਹੁੰਦੇ ਹਾਂ ਤਾਂ ਫਿਰ ਸਮੇਂ ਦਾ ਕਿਉਂ ਨਹੀਂ ? ਇਸੇ ਲਈ ਹੀ ਸਮੇਂ ਨੂੰ ਸਭ ਤੋਂ ਵੱਡੀ ਦੌਲਤ ਕਿਹਾ ਗਿਆ ਹੈ। ਸੌਣਾ ਬਹੁਤ ਜ਼ਰੂਰੀ ਹੈ ਪਰ ਕਿਤਨਾ ? ਇਹ ਸਮਝ ਲੈਣਾ ਉਸ ਤੋਂ ਵਧ ਜ਼ਰੂਰੀ ਹੈ। ਦਸ ਘੰਟੇ ਨੂੰ ਅੱਠ ਘੰਟੇ ਅਤੇ ਅੱਠ ਘੰਟੇ ਨੂੰ ਛੇ ਘੰਟੇ ਬੜੀ ਆਸਾਨੀ ਨਾਲ ਕੀਤਾ ਜਾ ਸਕਦਾ ਹੈ। ਇਸ ਪ੍ਰਕਾਰ ਅੰਮ੍ਰਿਤ ਵੇਲੇ ਉੱਠਣ ਵਾਲੇ ਆਦਮੀ ਦੀ ਦਿਹਾੜੀ ਵੱਧ ਸੌਣ ਵਾਲੇ ਆਦਮੀ ਦੀ ਦਿਹਾੜੀ ਨਾਲੋਂ ਲੰਮੇਰੀ ਹੋ ਜਾਏਗੀ ਤੇ ਸਾਡੀ ਰਫਤਾਰ ਤੇਜ਼ ਹੋ ਜਾਏਗੀ ਤੇ ਅਸੀਂ ਮੰਜ਼ਿਲ ਤੇ ਛੇਤੀ ਪਹੁੰਚ ਜਾਵਾਂਗੇ।

ਗੁਰਬਾਣੀ ਵਿਚ ਬਹੁਤ ਵਾਰ ਖਾਣ ਤੇ ਸੌਣ ਦੇ ਸੰਜਮ ਉਤੇ ਜ਼ੋਰ ਦਿੱਤਾ ਗਿਆ ਹੈ। ਜਦੋਂ ਆਦਮੀ ਪਸ਼ੂ ਵਾਂਗੂੰ ਪੇਟ ਭਰ ਲਏਗਾ ਤਾਂ ਉਸਦਾ ਹਾਲ :

ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥

(ਸਲੋਕ ਮਹਲਾ ਪਹਿਲਾ)

ਭਾਵ ਬੇਲੋੜਾ ਖਾ ਖਾ ਕੇ ਜਿਸਦੀ ਕੋਈ ਜ਼ਰੂਰਤ ਨਹੀਂ ਮਨੁੱਖ ਨੇ ਢਿੱਡ ਹੀ ਵਧਾਉਣਾ ਹੁੰਦਾ ਹੈ। ਬਹੁਤਾ ਖਾਣ ਨਾਲ ਨੀਂਦ ਵਧੇਗੀ ਤੇ ਉਹ ਅਸਲੇ ਤੋਂ ਭਟਕ ਜਾਏਗਾ। ਨਾਮ ਜਪਣਾ ਤਾਂ ਦੂਰ ਰਿਹਾ ਮਨੁੱਖ ਨੂੰ ਮੁਢਲੀਆਂ ਜ਼ਿੰਮੇਵਾਰੀਆਂ ਤੋਂ ਵੀ ਇਨੀ ਬੇਖਬਰੀ ਜਿਹੀ ਹੋ ਜਾਏਗੀ ਕਿ ਆਪਣੇ ਬਹੁਤ ਸਾਰੇ ਦੁਸ਼ਮਣ ਪੈਦਾ ਕਰ ਲਵੇਗਾ। ਗੁਰੂ ਨਾਨਕ ਸਾਹਿਬ ਨੇ ਜਦੋਂ ਵੀ ਇਸ ਮਸਲੇ ਤੇ ਵਿਚਾਰ ਦਿਤੀ ਹੈ ਤਾਂ ਖਾਣ ਤੇ ਸੌਣ ਦਾ ਜ਼ਿਕਰ 'ਕਠਾ ਹੀ ਆਇਆ ਹੈ :-

ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ॥
ਖਸਮੁ ਵਿਸਾਰਿ ਕੀਨੀ ਧ੍ਰਿਗ ਜੀਵਣੁ ਨਹੀਂ ਰਹਣਾ॥

(ਮਲਹਾਰ ਮਹਲਾ ਪਹਿਲਾ)

ਭਾਵ ਇਹ ਹੋਇਆ ਕਿ ਖਾਣ ਤੇ ਸੌਣੇ ਦੇ ਨਾਲ ਪੀਣਾ ਤੇ ਹੋਰ ਖੱਚਾ-ਖਚਕੀਲੀਆਂ ਆ ਰਲਣਗੀਆਂ। ਮਾਲਕ ਵਿਸਰ ਜਾਵੇਗਾ। ਅਸਲਾ ਦੂਰ ਹੋ ਜਾਏਗਾ। ਅਕਲ ਤੇ ਪਰਦਾ ਪੈ ਜਾਵੇਗਾ। ਉਸ ਤੋਂ ਬਾਅਦ ਖੁਆਰੀ ਤਾਂ ਲਾਜ਼ਮੀ ਹੈ ਭਾਵੇਂ ਖੁਆਰ ਹੋਣ ਵਾਲਾ ਉਸਨੂੰ ਮੰਨੇ ਜਾਂ ਨਾ ਮੰਨੇ, ਤੇ ਜ਼ਿੰਦਗੀ ਅਕਾਰਥ ਹੀ ਗਵਾ ਕੇ ਚਲਾ ਜਾਏ। ਸੋ ਇਹ ਗੱਲ ਦ੍ਰਿੜ ਕਰਨ ਦੀ ਲੋੜ ਹੈ ਕਿ ਜ਼ਿੰਦਗੀ ਨੂੰ ਖੂਬਸੂਰਤ ਬਨਾਉਣ ਲਈ ਜ਼ਿਆਦਾ ਮੁਲ ਵੱਟਣ ਲਈ ਖਾਣਾ ਤੇ ਸੌਣਾ ਸੰਜਮਬੱਧ ਹੋਣਾ ਚਾਹੀਦਾ ਹੈ। ਇਹ ਦੋਵੇਂ ਲਾਜ਼ਮ ਤੇ ਮਜ਼ਲੂਮ ਹਨ। ਇਨ੍ਹਾਂ ਦੇ ਸੰਜਮਬੱਧ ਹੋਣ ਨਾਲ ਸਮਾਂ ਖੱਚਾਂ ਖਚਕੀਲੀਆਂ ਖਾ ਜਾਂਦੀਆਂ ਹਨ ਤੇ ਬੇਲੋੜੇ ਵਾਧੂ ਸ਼ੌਕ ਸਮਾ ਵੰਞਾ ਦਿੰਦੇ ਹਨ ਤਾਂ ਉਹਨਾਂ ਤੋਂ ਸੰਕੋਚ ਕਰਕੇ ਸਮਾਂ ਬਚਾਇਆ ਜਾ ਸਕਦਾ ਹੈ। ਸਮਾਂ ਹੀ

ਤਾਂ ਜ਼ਿੰਦਗੀ ਹੈ ਤੇ ਅਸੀਂ ਕਿਤਨੇ ਸਹਿਜ ਸੁਭਾਅ ਇਹ ਗੱਲ ਕਹਿ ਦਿੰਦੇ ਹਾਂ ਕਿ ਸਮਾਂ ਹੀ ਨਹੀਂ ਮਿਲਦਾ ਹੈ। ਜਿਸਦਾ ਭਾਵ ਇਹ ਹੈ ਕਿ ਅਸੀਂ ਜ਼ਿੰਦਗੀ ਜੀਅ ਰਹੇ ਹਾਂ ਪਰ ਜ਼ਿੰਦਗੀ ਸਾਨੂੰ ਮਿਲੀ ਨਹੀਂ ਹੈ।

ਇਕ ਹਾਸੋ-ਹੀਣਾ ਜਿਹਾ ਖਿਆਲ ਕਈ ਨੌਜਵਾਨ ਇਸ ਬਾਰੇ ਪਾ ਦਿੰਦੇ ਹਨ। ਤੁਹਾਡਾ ਕੀ ਮਤਲਬ ਹੈ ਘੱਟ ਖਾਵਾਂਗੇ ਤੇ ਮਾੜੇ ਨਹੀਂ ਪੈ ਜਾਵਾਂਗੇ। ਬੀਮਾਰੀਆਂ ਨਹੀਂ ਆ ਘੇਰਨਗੀਆਂ। ਬੀਮਾਰ ਰਹਿਣ ਤੇ ਭੁਖੇ ਮਰਨ ਨਾਲੋਂ ਚੱਜ ਨਾਲ ਰੱਜ ਕੇ ਖਾਧਾ ਜਾਏ। ਅਸੀਂ ਇਸ ਬਹਿਸ ਵਿਚ ਪੈਣ ਤੋਂ ਪਹਿਲਾਂ ਮਹਾਂਬਲੀ ਮਰਦ ਅੰਗਮੜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਜੋ ਉਹਨਾਂ ਦੀ ਜੀਵਨ ਜਾਚ ਵਿਚੋਂ ਪ੍ਰਗਟ ਹੋਇਆ ਹੈ ਤੋਂ ਫੈਜਯਾਬ ਹੋਣਾ ਚਾਹਵਾਂਗੇ :-

ਅਲਪ ਅਹਾਰ ਸੁਲਪ ਸੀ ਨਿੰਦ੍ਰਾ
ਦਯਾ ਛਿਮਾ ਤਨ ਪ੍ਰੀਤਿ॥

ਇਹ ਅਲਪ ਅਹਾਰ ਸੁਲਪ ਸੀ ਨਿੰਦ੍ਰਾ ਨਾਲ ਨਿਰਾ ਜੁੜਿਆ ਹੋਇਆ ਹੀ ਨਹੀਂ ਸਗੋਂ ਹੋਰ ਔਗੁਣਾਂ ਤੋਂ ਬਚਾਈ ਰੱਖਗਾ। ਤੂੜ ਕੇ ਢਿੱਡ ਭਰਨ ਨਾਲ ਇਹ ਸੁਭਾਵਿਕ ਹੈ ਕਿ ਘੂਕੀ ਜਿਹੀ ਚੜ੍ਹਦੀ ਹੈ। ਇਕ ਘਿੱਲ ਜਿਹੀ ਚੜ੍ਹ ਜਾਂਦੀ ਹੈ। ਉਸਦੇ ਨਾਲ ਬਹੁਤ ਨੀਂਦ ਆਉਂਦੀ ਹੈ ਤੇ ਮਨੁੱਖ ਨੀਂਦਰ ਦਾ ਸੁਖ ਮਾਣਦਾ ਇਹ ਮਹਿਸੂਸ ਕਰਦਾ ਹੈ ਕਿ ਉਹ ਬੜਾ ਅਨੰਦ ਲੈ ਰਿਹਾ ਹੈ ਪਰ ਜੇ ਘੋਖ ਕੇ ਵੇਖੀਏ ਤਾਂ ਇਹ ਤੂੜਕੇ ਢਿੱਡ ਭਰ ਖਾਣਾ ਰਜ ਵਿਗਾੜ ਨਜ਼ਰ ਆਏਗਾ। ਖਾਣ ਵਾਲੇ ਨੇ ਐਨਾ ਖਾਧਾ, ਅੱਖਾਂ ਦੇ ਵਿਚ ਖੁਮਾਰੀ ਆਈ ਤੇ ਉਹ ਸੌਂ ਗਿਆ ਤੇ ਫਿਰ ਸੁੱਤਾ ਰਿਹਾ। ਤੇ ਸਮਾਂ ਵਿਹਰ ਗਿਆ। ਇਹ ਕਰਮ ਜੇ ਨਿੱਤ ਦਾ ਕਰਮ ਹੋਇਆ ਤਾਂ ਖਾਣ ਵਾਲੇ ਨੇ ਐਨਾ ਖਾ ਕੇ ਆਪਣੇ ਆਪ ਨੂੰ ਇੰਨਾ ਅੰਨ੍ਹਾ ਕੀਤਾ ਕਿ ਉਹ ਆਪਣੀ ਜ਼ਿੰਦਗੀ ਹੀ ਖਾ ਗਿਆ। ਸਮਾਂ ਦਿਨ ਰਾਤ ਹੈ ਤੇ ਦਿਨ ਰਾਤ ਜ਼ਿੰਦਗੀ—

ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥
ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥
(ਗਉੜੀ ਮਹਲਾ ਪਹਿਲਾ)

ਉਪਰ ਲਿਖਤ ਪਵਿਤਰ ਵਿਚਾਰ ਅਨੁਸਾਰ ਪੜਤਾਲ ਕੀਤੀ ਜਾਏ ਤਾਂ ਇੰਜ ਹੀ ਲਗੇਗਾ ਕਿ ਇਹ ਫੁਰਮਾਨ ਸਾਡੇ ਬਹੁਤਿਆਂ ਉਤੇ ਢੁੱਕਦਾ ਹੈ ਕਿੰਨਾ ਖਾਧਾ, ਜਾਂ ਖਾਣ ਵਾਸਤੇ ਭੱਜ ਦੌੜ ਕੇ ਕੁਝ ਟੱਕੇ ਪੈਦਾ ਕੀਤੇ। ਆਹਲਣੇ ਵਿਚ ਆ ਟਿਕੇ ਤੇ ਖਾ ਕੇ ਸੌਂ ਗਏ। ਕਿਸੇ ਬਾਰੇ ਕੁਝ ਸੋਚਣਾ ਤਾਂ ਦੂਰ, ਆਪਣਿਆਂ ਬਾਰੇ ਵੀ ਨਾ ਸੋਚ ਸਕੇ। ਇਸਦੀ ਖਬਰ ਵੀ ਨਾ ਹੋ ਸਕੀ, "ਕਿ ਕਾਹੇ ਕੰਮ ਉਪਾਇ।" ਸੁਰਤ ਵੀ ਨਾ ਪਈ ਕਿ ਦੁਨੀਆਂ ਤੇ ਕਰਨ ਕੀ ਆਏ ਹਾਂ। ਸੋ ਸੰਜਮਿਤ ਖਾਣਾ, ਸੰਜਮਿਤ ਨੀਂਦਰ ਪ੍ਰਦਾਨ ਕਰੇਗਾ ਤੇ ਸੰਜਮਿਤ ਨੀਂਦਰ ਜ਼ਿੰਦਗੀ ਦੇ ਖਾਤੇ ਵਿਚ ਕੁਝ ਵੱਧ ਸਮਾਂ ਬਖਸ਼ਿਸ਼ ਕਰ ਦੇਵੇਗੀ। ਜੋ ਜ਼ਿੰਦਗੀ ਨੂੰ ਇੰਨਾਂ ਅਮੀਰ ਕਰ ਦੇਵਗੀ ਕਿ ਫਿਰ ਇਹ ਸ਼ਿਕਾਇਤ ਨਹੀਂ ਹੋਵੇਗੀ ਕਿ ਸਮਾਂ ਨਹੀਂ ਮਿਲਦਾ ਜਾਂ ਵਕਤ ਨਹੀਂ ਹੈ।

ਸੁਚੱਜੀ ਜੀਵਨ ਜਾਚ ਤੇ ਜੀਵਨ-ਜੁਗਤ ਦੱਸਦਿਆਂ ਆਪ ਨਾਰਾਇਣ, ਰਾਜ ਜੋਗੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਧ ਗੋਸ਼ਟ ਵਿਚ ਜੋਗੀਆਂ ਨਾਲ ਗੋਸ਼ਟੀ ਕਰਦਿਆਂ ਇਸੇ ਪਵਿਤਰ ਵਿਚਾਰ ਤੇ ਵਿਸ਼ੇਸ਼ ਉਚੇਚਾ ਜ਼ੋਰ ਦਿੱਤਾ ਹੈ ਕਿ ਜੋਗੀ ਜਿਹੜੇ ਦੁਨੀਆਂ ਛੱਡ ਪਹਾੜਾਂ ਤੇ ਚੜ੍ਹ ਨਾਰਾਇਣ ਦੀ ਪ੍ਰਾਪਤੀ ਲਈ ਸਰੀਰਾਂ ਨੂੰ ਗਾਲ ਰਹੇ ਸਨ ਇਹ ਉਪਦੇਸ਼ ਦਿੱਤਾ ਕਿ ਉਹ ਇਸ ਪ੍ਰਕਾਰ ਹੀਰੇ ਜੈਸੇ ਜਨਮ ਨੂੰ ਐਵੇਂ ਹੀ ਗਵਾ ਰਹੇ ਹਨ। ਤੱਤ ਵਿਚਾਰ ਇਹ ਹੈ ਕਿ ਸੁਰਤ ਨੂੰ ਅਲਪ ਅਹਾਰ ਭਾਵ ਲੋੜ ਮੁਤਾਬਿਕ ਖੁਰਾਕ ਤੇ ਲੋੜ ਮੁਤਾਬਿਕ ਨੀਂਦਰ ਦੇ ਨਾਲ ਸਵਸਥ ਰੱਖਿਆ ਜਾਏ। ਇਸ ਨਾਲ ਸੁਰਤ ਟਿੱਕੀ ਰਹੇਗੀ ਨਾ ਕਿ ਮਦ ਪੀਣ ਨਾਲ ਤੇ ਜੀਵਨ ਸਫਲ ਮਾਰਗ ਦੇ ਉਤੇ ਲਕਸ਼ ਦੀ ਪ੍ਰਾਪਤੀ ਲਈ ਅਗਰਗਾਮ ਰਹੇਗਾ।

ਗੁਰਬਾਣੀ ਦੇ ਰਹੱਸਮਈ ਜੰਦਰੇ ਦੇ ਕੁੰਜੀ-ਬਰਦਾਰ ਭਾਈ ਗੁਰਦਾਸ ਜੀ ਨੇ ਇਸ ਹੀ ਮਹਾਨ ਵਿਚਾਰ ਨੂੰ ਦ੍ਰਿੜਾਇਆ ਤੇ ਪ੍ਰਗਟਾਇਆ ਹੈ :

ਗੁਰਮੁਖ ਥੋੜਾ ਬੋਲਣਾ ਥੋੜਾ ਸੌਣਾ ਥੋੜਾ ਖਾਣਾ॥

ਗੁਰਮੁਖ, ਭਾਵ ਜਿਹਨੂੰ ਅਕਾਲ ਪੁਰਖ ਨੇ, "ਪ੍ਰਗਾਸਿ" ਦਿਤਾ ਹੈ ਉਹ ਥੋੜਾ ਖਾ ਤੇ ਥੋੜਾ ਸੌਂ ਕੇ ਜੀਵਨ ਨੂੰ ਸਫਲ ਕਰਦਾ ਹੈ ਉਹਨੂੰ ਬਕਣਵਾਦੀ ਜਾਂ ਬਹੁਤ ਬੋਲਣ ਦੀ ਵੀ ਆਦਤ ਨਹੀਂ ਹੁੰਦੀ। ਜਿਸ ਤਰ੍ਹਾਂ ਸੰਜਮਿਤ ਅਹਾਰ ਸੁਚਜੇ ਤਰੀਕੇ ਦੇ ਨਾਲ ਸੁਚੱਜੀ ਨੀਂਦ ਦੇ ਕੇ ਜ਼ਿੰਦਗੀ ਸਵਾਰਨ ਲਈ ਸਮਾਂ ਬਚਾਉਂਦਾ ਹੈ ਉਸ ਤਰ੍ਹਾਂ ਥੋੜਾ ਬੋਲਣ ਨਾਲ ਵੀ ਸਮਾਂ ਬਚਦਾ ਹੈ ਤੇ ਸਮਾਂ ਸਾਂਭਿਆ ਜਾਂਦਾ ਹੈ ਅਤੇ ਸੁਰਤ ਉਖੜਦੀ ਨਹੀਂ ਭਾਵ ਟਿਕੀ ਰਹਿੰਦੀ ਹੈ। ਜ਼ਿੰਦਗੀ ਸੁਕਾਰਥ ਹੋ ਜਾਂਦੀ ਹੈ ਅਤੇ ਸਾਨੂੰ ਇਹ ਕਹਿਣ ਦੀ ਹਾਜਤ ਨਹੀਂ ਹੁੰਦੀ—"ਕੀ ਕਰੀਏ ਯਾਰ ਸਮਾਂ ਨਹੀਂ ਮਿਲਦਾ।" "ਕੀ ਦੱਸਾਂ ਭਾਈ ਵਕਤ ਹੀ ਨਹੀਂ ਜ਼ਿੰਦਗੀ ਗਰੀਬ ਨਹੀਂ।" ਸਗੋਂ ਭਰਪੂਰ ਤੇ ਅਮੀਰ ਹੋਵੇਗੀ।

*(ਪੁਸਤਕ "ਨਾਨਕ ਕਹਤ ਪੁਕਾਰਿ ਕੈ" ਵਿਚੋਂ)*

*੨੧੨-ਡੀ, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ*

# ਦੋ ਕਵਿਤਾਵਾਂ / ਚਰਨ ਸੋਚੇਵਾਲਵੀ

## ਮੈਂ ਸੁਤੰਤਰ ਨਹੀਂ ਹਾਂ

ਮੈਂ ਸੁਤੰਤਰ ਨਹੀਂ ਹਾਂ,
ਮੈਂ ਤਾਂ ਸੁਤੰਤਰ ਹੋਣ ਦਾ ਐਵੇਂ ਦੰਭ ਕਰਦਾ ਹਾਂ।

ਸੁਤੰਤਰ ਤਾਂ ਹਰਾ ਹਰਾ ਖੱਬਲ ਘਾਹ ਹੈ,
ਜਿੱਥੇ ਜੀਅ ਕੀਤਾ ਓਥੇ ਉਗਿੱਆ,
ਜਿੱਧਰ ਜੀਅ ਕੀਤਾ ਓਧਰ ਫੈਲਿਆ।

ਸੁਤੰਤਰ ਤਾਂ ਫੁੱਲ ਹਨ,
ਜੇ ਜੀਅ ਕੀਤਾ ਤਾਂ ਹੱਸਣ ਲੱਗ ਪਏ,
ਜੇ ਜੀਅ ਕੀਤਾ ਤਾਂ ਤਿੱਤਲੀਆਂ ਨਾਲ ਹੱਸ ਗਲਾਂ ਕਰਨ ਲੱਗੇ।

ਸੁਤੰਤਰ ਤਾਂ ਰੁੱਖ ਹਨ,
ਜੇ ਵੱਟ ਲੱਗਾ ਤਾਂ ਬੱਦਲਾਂ ਨੂੰ ਵਾਜਾਂ ਮਾਰਨ ਲੱਗੇ,
ਜੇ ਠੰਡ ਲੱਗੇ ਤਾਂ ਧੁੱਪੇ ਸੀਆ ਸੇਕਣ ਲੱਗੇ।

ਸੁਤੰਤਰ ਤਾਂ ਹਵਾ ਹੈ,
ਜੇ ਜੀਅ ਕੀਤਾ ਤਾਂ ਚੁੱਪ ਰਹੀ,
ਜੇ ਜੀਅ ਕੀਤਾ ਤਾਂ ਹਨੇਰੀ ਬਣ ਕੰਨਾਂ 'ਚ ਸ਼ੂਕਣ ਲੱਗੀ।

ਸੁਤੰਤਰ ਤਾਂ ਚੱਕੀਰਾਹਾ ਹੈ,
ਜਿਹੜੇ ਮਰਜ਼ੀ ਰੁੱਖ ਦੀ ਖੋਦੀ 'ਚ ਆਪਣਾ ਘਰ ਬਣਾਇਆ,
ਜਿਹੜੇ ਮਰਜ਼ੀ ਰੁੱਖ ਦੀ ਟਾਹਣੀ ਤੇ ਬੈਠਾ,
ਤੇ ਜਿਹੜਾ ਮਰਜ਼ੀ ਓਥੇ ਗੀਤ ਗਾਇਆ।

ਮੈਂ ਸੁਤੰਤਰ ਨਹੀਂ ਹਾਂ,
ਮੈਂ ਤਾਂ ਸੁਤੰਤਰ ਹੋਣ ਦਾ ਐਵੇਂ ਦੰਭ ਕਰਦਾ ਹਾ।

*੪੨੮, ਗੁਰੂਨਾਨਕਪੁਰਾ (ਵੈਸਟ)*
*ਡਾਕ. ਚੌਗਿੱਟੀ*
*ਜਲੰਧਰ—੧੪੪੦੦੯*

## ਗੀਤ

ਬੱਦਲ ਲਹਿਰ ਲਹਿਰ ਲਹਿਰਾਵਣ।
ਆਇਆ ਸਾਵਣ! ਆਇਆ ਸਾਵਣ!

ਬਿਜਲੀ ਵੀ ਹੁਣ ਲੱਗ ਪਈ ਕੜਕਣ।
ਛਾਤੀ ਵੀ ਹੁਣ ਲੱਗ ਪਈ ਧੜਕਣ।
ਲੱਗ ਪਏ ਬੱਦਲ ਢੋਲ ਵਜਾਵਣ।
ਆਇਆ ਸਾਵਣ! ਆਇਆ ਸਾਵਣ!

ਨੀਵੀਆਂ ਹੋ ਹੋ ਵਰ੍ਹਨ ਬਦਲੀਆਂ।
ਇਕ ਦੂਜੀ ਸੰਗ ਪਾਉਣ ਕਿਕਲੀਆਂ।
ਸਿਰ ਤੋਂ ਚੁੰਨੀਆਂ ਉਡ ਉਡ ਜਾਵਣ।
ਆਇਆ ਸਾਵਣ! ਆਇਆ ਸਾਵਣ!

ਸਰਘੀ, ਸੋਨੂੰ, ਸੂਰਜ ਸਾਰੇ।
ਲੱਗਦੇ ਕਿੰਨੇ ਪਿਆਰੇ ਪਿਆਰੇ।
ਮਸਤੀ ਵਿੱਚ ਜਦ ਸ਼ੋਰ ਮਚਾਵਣ।
ਆਇਆ ਸਾਵਣ! ਆਇਆ ਸਾਵਣ!

ਕੱਠੀਆਂ ਹੋਕੇ ਕੁੜੀਆਂ-ਚਿੜੀਆਂ।
ਇਕ ਦੂਜੀ ਨੂੰ ਦੇਵਣ ਤੜੀਆਂ।
ਆ ਨੀ ਚੱਲੀਏ ਪੀਂਘ ਚੜ੍ਹਾਵਣ।
ਆਇਆ ਸਾਵਣ! ਆਇਆ ਸਾਵਣ!

ਲਿਸ਼ਕ ਉਠੇ ਟਿੱਬੇ ਤੇ ਟਿੱਬੀਆਂ।
ਨਿੱਕਲ ਆਈਆਂ ਚੀਚ-ਵਹੁਟੀਆਂ।
ਰੀਝਾਂ ਲੱਗੀਆਂ ਪੈਲਾਂ ਪਾਵਣ।
ਆਇਆ ਸਾਵਣ! ਆਇਆ ਸਾਵਣ!

ਵੇਖ 'ਚਰਨ' ਦੀਆਂ ਕਾਰਾਗਰੀਆਂ।
ਪੌਣਾਂ ਵਿੱਚ ਜਿਸ ਮਹਿਕਾਂ ਭਰੀਆਂ।
ਮਹਿਕਾਂ ਜਿਸਦਾ ਗੀਤ ਸੁਣਾਵਣ।
ਆਇਆ ਸਾਵਣ! ਆਇਆ ਸਾਵਣ!

# ਦੋ ਰਚਨਾਵਾਂ / ਪ੍ਰਿੰ. ਨਵਰਾਹੀ ਘੁਗਿਆਣਵੀ

## ਸਿਮਰਨ ਦੀ ਦਾਤ

ਦੇ ਸਿਮਰਨ ਦੀ ਦਾਤ ਮਾਲਿਕਾ, ਦੇ ਸਿਮਰਨ ਦੀ ਦਾਤ।
ਤਾਂ ਕਿ ਮੈਨੂੰ ਤੰਗ ਕਰੇ ਨਾ, ਕੋਈ ਊਜ ਆਫ਼ਾਤ।

ਤਲਖ਼ ਹਸਰਤਾਂ, ਗੁੱਝੀਆਂ ਪੀੜਾਂ, ਸੀਨਾ ਦਲਦਲ ਕੀਤਾ।
ਓਪਰਿਆਂ ਤੇ ਆਪਣਿਆਂ ਨੇ, ਖ਼ੂਨ ਜਿਗਰ ਦਾ ਪੀਤਾ।
ਪਿੱਛਾ ਕਰਦੀ ਰਹੀ ਕਵੀ ਦਾ, ਬਦਨੀਤੀ ਕਮਜ਼ਾਤ।
ਦੇ ਸਿਮਰਨ ਦੀ ਦਾਤ ਮਾਲਿਕਾ..................

ਜਿਸ ਨੂੰ ਵੀ ਹਮਰਾਜ਼ ਬਣਾਈਏ, ਬੁੱਕਲ ਬਹਿ ਕੇ ਡੰਗੇ।
ਮੂੜ੍ਹ ਫ਼ਜ਼ਾ ਨੇ ਘੁੰਗਟ ਚਾਇਆ, ਰਤਾ ਨਾ ਝਿਜਕੇ ਸੰਗੇ।
ਸ਼ਰਮ ਹਯਾ ਦਾ ਚਾਨਣ ਕੱਜਦੀ, ਬੇਸ਼ਰਮੀ ਦੀ ਰਾਤ।
ਦੇ ਸਿਮਰਨ ਦੀ ਦਾਤ ਮਾਲਿਕਾ..................

ਜਿਸ ਵੀ ਏਥੇ ਘਾਲ ਘਾਲਣਾ, ਸੱਚ ਦਾ ਬਿਗੁਲ ਵਜਾਇਆ।
ਦੁਨੀਆਂ ਉਸ ਨੂੰ ਮੂਰਖ ਕਹਿ ਕੇ, ਭਟਕਾਇਆ ਤੜਪਾਇਆ।
ਪਹਿਲਾਂ ਪਹਿਲਾਂ ਨੂਰ-ਨਗਰ ਦੀ, ਕੋਈ ਨਾ ਪੁੱਛਦਾ ਵਾਤ।
ਦੇ ਸਿਮਰਨ ਦੀ ਦਾਤ ਮਾਲਿਕਾ..................

ਸਰਬ ਸਮਾਜਿਕ ਹਾਲਤ ਤੱਕੀ, ਲਾ ਲਾ ਨੀਝ ਸਦੀਵੀ।
ਕਾਸ਼! ਰਹਾਂ ਅਲਮਸਤ ਹਮੇਸ਼ਾ, ਰਹੇ ਆਤਮਾ ਖੀਵੀ।
'ਨਵਰਾਹੀ' ਮੈਂ ਹਾਸਿਲ ਕਰਨੀ, ਸੁੱਚੀ ਸਾਂਝ-ਸੁਗਾਤ।
ਦੇ ਸਿਮਰਨ ਦੀ ਦਾਤ ਮਾਲਿਕਾ..................

ਦੇ ਸਿਮਰਨ ਦੀ ਦਾਤ ਮਾਲਿਕਾ, ਦੇ ਸਿਮਰਨ ਦੀ ਦਾਤ।
ਤਾਂ ਕਿ ਮੈਨੂੰ ਤੰਗ ਕਰੇ ਨਾ, ਕੋਈ ਊਜ ਆਫ਼ਾਤ।

## ਬੇਨਜ਼ੀਰ ਨਾਨਕ

ਜ਼ਿੰਦਾਦਿਲ ਇਨਸਾਨ ਬੇਧੜਕ ਯੋਧਾ,
ਸੁੱਚੀ ਆਤਮਾ, ਖ਼ਰਾ ਜ਼ਮੀਰ ਨਾਨਕ।
ਸੁੱਤੀ ਕੌਮ ਦੀ ਅਣਖ ਜਗਾਉਣ ਵਾਲਾ,
ਨੂਰੀ ਜੋਤ, ਅਲਮਸਤ ਗੰਭੀਰ ਨਾਨਕ।
ਖੋਜੀ ਸੱਚ ਦਾ, ਧਰਮ ਦਾ ਰਾਸਧਾਰੀ,
ਦੁਨੀਆਂ ਜਾਣਦੀ ਬੜਾ ਫ਼ਕੀਰ ਨਾਨਕ।
ਪੂਜਣਯੋਗ ਭਗਵਾਨ ਦੀ ਕਰ ਸੇਵਾ,
ਪਰਦੇ ਵਹਿਮ ਕੀਤੇ ਲੀਰੋ ਲੀਰ ਨਾਨਕ।
ਮਾਣ ਤੋੜਦਾ ਵਿਹਲੜਾਂ ਭਾਗੋਆਂ ਦਾ,
ਕਿਰਤੀ ਲਾਲੋਆਂ ਦਾ ਨਿੱਘਾ ਵੀਰ ਨਾਨਕ।
ਆਇਆ ਸਾਂਝ ਪ੍ਰੇਮ ਦੇ ਗੀਤ ਗਾਵਣ,
ਹਾਰੇ ਹੋਏ ਸੰਸਾਰ ਦਾ ਧੀਰ ਨਾਨਕ।
'ਹਰ ਥਾਂ ਜੋਤ ਭਗਵਾਨ ਦੀ ਟਿਮਕਦੀ ਏ,
ਸਾਨੂੰ ਕਹਿ ਗਿਆ ਪ੍ਰੀਤ ਜ਼ੰਜੀਰ ਨਾਨਕ।
ਨੈਣਾਂ ਵਿੱਚ ਖ਼ੁਮਾਰੀਆਂ ਰਹਿਣ ਭਰੀਆਂ,
ਸੁਹਜ ਸਹਿਜ ਦੀ ਸੁਘੜ ਤਸਵੀਰ ਨਾਨਕ।
ਆਲਮ, ਅਗਮ ਤੇ ਨਿਗਮ ਦਾ ਨਿਗਾਹਕਾਰੀ,
ਪਹੁੰਚਵਾਨ ਪੂਰਾ, ਪੂਰਾ ਪੀਰ ਨਾਨਕ।
ਸਾਇੰਸਦਾਨ, ਵਿਦਵਾਨ, ਅਲਮਸਤ ਸ਼ਾਇਰ,
ਨਿਰਮਲ ਚਾਨਣਾ, ਬੇਨਜ਼ੀਰ ਨਾਨਕ।
ਮਾਨਯੋਗ ਰਹਿਬਰ, ਗੁਰੂ ਜ਼ਿੰਦਗੀ ਦਾ,
ਜੀਵੇ ਨਾਨਕੀ ਦਾ ਸੁਹਣਾ ਵੀਰ ਨਾਨਕ।

*(ਕਾਵਿ ਸੰਗ੍ਰਹਿ 'ਘਾਲਣਾ' ਵਿਚੋਂ)*

*ਨਹਿਰ ਨਜ਼ਾਰਾ, ਨਿਊ ਹਰਿੰਦਰ ਨਗਰ*
*ਫ਼ਰੀਦਕੋਟ-੧੫੧੨੦੩*

## ਕਾਵਿ-ਟੁਕੜੀਆਂ/ਮਲਕੀਤ ਮੀਤ

### ਲਾਇਬਰੇਰੀ

ਲਾ ਕੇ ਤਾਰੀਆਂ ਜਿੱਥੇ ਕਾਗੋਂ ਹੰਸ ਹੋਈਏ,
ਐਸਾ ਸ਼ਬਦਾਂ ਦਾ ਸਰਵਰ ਹੈ ਲਾਇਬਰੇਰੀ।
ਮਿਲੇ ਜੀਵਨ ਨੂੰ ਦਿਸ਼ਾ-ਨਿਰਦੇਸ਼ ਏਥੋਂ,
ਜੇਕਰ ਮੰਨੀਏ 'ਰਹਿਬਰ' ਹੈ ਲਾਇਬਰੇਰੀ।
ਵੱਡੀ ਖਾਣ ਹੈ ਇਹ ਜਾਣਕਾਰੀਆਂ ਦੀ,
ਜਾਂ ਫਿਰ ਗਿਆਨ ਦਾ ਕੇਂਦਰ ਹੈ ਲਾਇਬਰੇਰੀ।
ਗੰਗਾਧਰ ਨੇ ਕਿਹਾ, 'ਮੈਨੂੰ ਨਰਕ ਭੇਜੋ,
ਅੰਦਰ ਨਰਕ ਦੇ ਜੇਕਰ ਹੈ ਲਾਇਬਰੇਰੀ।'
ਏਥੇ ਹੱਲ ਹੈ ਸਾਰੇ ਮਸਲਿਆਂ ਦਾ,
ਸਾਰੇ ਧਰਮਾਂ ਦਾ ਮੰਦਰ ਹੈ ਲਾਇਬਰੇਰੀ।
ਮੇਰੀ ਨਜ਼ਰ ਵਿਚ ਨੀਵੇਂ ਧਾਮ ਯਾਰੋ,
ਸਾਰੇ ਧਾਮਾਂ ਤੋਂ ਉੱਪਰ ਹੈ ਲਾਇਬਰੇਰੀ।

### ਨੇਤਾ ਜੀ

ਜਦੋਂ ਕਦੇ ਵੀ ਚੋਣਾਂ ਨਜ਼ਦੀਕ ਆਵਣ,
ਨੇਤਾ ਜੀ ਵੀ ਰੰਗ ਬਦਲਾਉਣ ਲੱਗਣ।
ਢਿੱਲ੍ਹੇ ਕਰ ਦੇ ਫੇਰ ਖੂੰਖਾਰ ਚਿਹਰੇ,
ਭੋਲੇ-ਭੋਲੇ ਜਿਹੇ ਮੁੱਖ ਬਣਾਉਣ ਲੱਗਣ।
ਬਾਹਰ ਨਿਕਲ ਕੇ ਏ.ਸੀ. ਬੰਗਲਿਆਂ 'ਚੋਂ,
ਫੇਰੇ ਦਲਿਤ ਬਸਤੀਆਂ 'ਚ ਪਾਉਣ ਲੱਗਣ।
ਮਿੰਨਤਾਂ-ਤਰਲੇ ਤੇ ਹੋਰ ਜੋੜ-ਤੋੜ ਕਰ ਕੇ,
ਰੁੱਸ ਹੋਇਆਂ ਨੂੰ ਫੇਰ ਮਨਾਉਣ ਲੱਗਣ।
ਅਸੀਂ ਔਹ ਕਰਨੈ, ਅਸੀਂ ਔਹ ਕਰਨੈ,
ਸਬਜ-ਬਾਗ ਇਹ ਨਵੇਂ ਦਿਖਾਉਣ ਲੱਗਣ।
ਵਰਖਾ ਕਰ ਕੇ ਇਹ ਝੂਠੇ ਵਾਅਦਿਆਂ ਦੀ,
ਭੋਲੇ ਲੋਕਾਂ ਨੂੰ ਫੇਰ ਤਰਮਾਉਣ ਲੱਗਣ।

### ਕੁਰਸੀ

ਕੁਰਸੀ-ਲਈ ਨੱਚਦੇ ਫਿਰਨ ਨੇਤਾ,
ਕੀ-ਕੀ ਰੰਗ ਹੈ ਯਾਰ ਵਿਖਾਏ ਕੁਰਸੀ।
ਬੜੀ ਬੇ-ਦਰਦ ਹੈ ਆਪਣੇ ਆਸ਼ਿਕਾਂ ਨੂੰ,
ਬਾਂਦਰ ਵਾਂਗ ਛਾਲਾਂ ਮਰਵਾਏ ਕੁਰਸੀ।
ਨੇਤਾ ਵਿਆਕੁਲ ਨੇ ਇਹਦੇ ਵਿਯੋਗ ਦੇ ਵਿਚ,
ਵੈਰਨ ਰਤਾ ਵੀ ਤਰਸ ਨਾ ਖਾਏ ਕੁਰਸੀ।
ਜੇਲ੍ਹਾਂ ਕੱਟੀਆਂ ਬੜੇ ਹੀ ਦਲ ਬਦਲੇ,
ਲੱਗੀ ਫੇਰ ਵੀ ਹੱਥ ਨਾ ਹਾਏ! ਕੁਰਸੀ।
ਦਿਨੇ ਚੈਨ ਨਾ ਰਾਤਾਂ ਨੂੰ ਨੀਂਦ ਪੈਂਦੀ,
ਮੱਛੀ ਵਾਂਗਰਾਂ ਸਦਾ ਤੜਫਾਏ ਕੁਰਸੀ।
ਨੇਤਾ ਰਹਿਣ ਵਿਚਾਰੇ ਅਰਦਾਸ ਕਰਦੇ,
ਰੱਬਾ ਮੇਰਿਆ! ਕਾਸ਼ ਮਿਲ ਜਾਏ ਕੁਰਸੀ।

### ਗ਼ਜ਼ਲ

ਬਣ-ਸੰਵਰ ਕੇ ਆਈਆਂ, ਰੁੱਤਾਂ ਰੰਗਲੀਆਂ।
ਤੂੰ ਕਿਉਂ ਦੇਰਾਂ ਲਾਈਆਂ ? ਰੁੱਤਾਂ ਰੰਗਲੀਆਂ।

ਮੁੱਦਤ ਹੋਈ ਉਡੀਕਦਿਆਂ, ਹੁਣ ਆ ਵੀ ਜਾਹ,
ਅੱਖੀਆਂ ਕਿਉਂ ਤਰਸਾਈਆਂ, ਰੁੱਤਾਂ ਰੰਗਲੀਆਂ।

ਚੜ੍ਹੀਆਂ ਘੋਰ-ਘਟਾਵਾਂ-ਠੰਢੀ ਵਗੇ ਹਵਾ,
ਹਰ ਪਾਸੇ ਹਨ ਛਾਈਆਂ ਰੁੱਤਾਂ ਰੰਗਲੀਆਂ।

ਮੌਸਮ ਬੜਾ ਸੁਹਣੈਂ-ਐਪਰ ਕੀ ਕਰੀਏ ?
ਲੇਖਾਂ ਵਿਚ ਤਨਹਾਈਆਂ, ਰੁੱਤਾਂ ਰੰਗਲੀਆਂ।

'ਮੀਤ' ਮਿਰੇ ਨੂੰ ਆਖੋ, ਐਨਾ ਜ਼ੁਲਮ ਨਾ ਕਰ,
ਨਾ ਕਰ ਬੇਪਰਵਾਹੀਆਂ, ਰੁੱਤਾਂ ਰੰਗਲੀਆਂ।

*ਪਿੰਡ ਤੇ ਡਾਕ: ਮੰਡੀ ਕਲਾਂ*
*ਜ਼ਿਲ੍ਹਾ: ਬਠਿੰਡਾ ੧੫੧੧੦੩*

# ਸਮਰਪਣ

—ਕਰਮ ਸਿੰਘ ਵਕੀਲ

ਸਮਰਪਣ ਹੈ ਮੇਰੀ ਕਵਿਤਾ
ਮੇਰੀ ਹਰ ਨਜ਼ਮ
ਧਰਤੀ ਵਰਗੀ ਅਡੋਲ ਮਾਂ ਨੂੰ
ਮਾਂ ਦੀ ਠੰਡੜੀ ਛਾਂ ਨੂੰ
ਕਰਦਾ ਹਾਂ ਸਲਾਮ ਉਸਨੂੰ
ਚੁੰਮਦਾ ਹਾ ਉਸ ਦੇ ਚਰਨ ਅੱਜ
ਬਸ.....ਖ਼ਾਬਾਂ ਖਿਆਲਾਂ 'ਚ।
ਕਿਵੇਂ ਬਿਆਨਾਂ.......?
ਉਸ ਦੀਆਂ ਕੁਰਬਾਨੀਆਂ
ਕਿਵੇਂ ਭੁਲਾਂ.......?
ਉਸ ਦੀਆਂ ਨਿਸ਼ਾਨੀਆਂ
ਜਿਸ ਦਾ ਚਰਖ਼ਾ
ਰਹਿੰਦਾ ਸਦਾ ਘੁੰਮਦਾ
ਧਰਤੀ ਦੇ ਧੁਰੇ ਵਾਂਗ
ਤੇ ਮਾਂ ਜੀਵਨ ਦੀਆਂ ਪੂਣੀਆਂ
ਕੱਤਦੀ ਰਹਿੰਦੀ......ਕੱਤਦੀ ਰਹਿੰਦੀ
ਘਰ ਦੇ ਹਰ ਕੋਨੇ ਨੂੰ ਜੋੜਦੀ
ਗਰਮ ਹਵਾਵਾਂ ਦਾ ਰੁਖ ਮੋੜਦੀ
ਪ੍ਰਦੇਸ ਵਸਦੇ ਪਿਤਾ ਦੀ ਪੱਗ
ਆਪਣੇ ਸਿਰ ਤੇ ਧਰ
ਜੀਵਨ ਸੰਗਰਾਮ ਲੜਦੀ
ਕਦੇ ਨਾ ਪਿਛੇ ਖੜਦੀ
ਕਿਸਾ ਜਾਨੀ ਚੋਰ ਤੋਂ ਲੈ ਕੇ
ਗੁਰਬਾਣੀ ਤੱਕ ਪੜ੍ਹਦੀ....ਸਮਝਦੀ
ਸਮਝਾਉਂਦੀ.....ਤਨ ਹੰਢਾਉਂਦੀ.......।
ਮਾਂ ਮਿਸ਼ਰੀ ਵਰਗੀ ਮਿੱਠੀ
ਮਿਠਾਸ ਜੀਵਨ ਘੋਲਦੀ
ਕਦੇ ਨਾ ਮੰਦਾ ਬੋਲਦੀ
ਦੁੱਖਾਂ ਦੇ ਪਹਾੜ ਹੰਢਾ
ਗ਼ਮਾਂ ਦੀ ਚੂਰੀ ਖਾ
ਜੀਵਨ ਦੇ ਰਾਹ ਸਮਝਾ
ਆਪ ਮੁਸਕੁਰਾ
ਮੁਸਕਰਾਉਣਾ ਸਿਖਾ ਗਈ।
ਸਾਦਗੀ ਦੀ ਮਾਂ ਮੂਰਤ
ਭੋਲੀ ਜਿਹੀ ਮਾਂ ਸੂਰਤ
ਵਜੂਦ ਮੇਰਾ ਨਸ਼ਿਆ ਗਈ
ਰੇਤ ਦਾ ਕਿਣਕਾ ਸਾਂ ਮੈਂ
ਜਿਉਣਾਂ ਮੈਨੂੰ ਸਿਖਾ ਗਈ
ਮਾਂ.....ਸ਼ਾਇਰ ਮੈਨੂੰ ਬਣਾ ਗਈ।


*੪੦੯੩ ਮਲੋਆ ਕਲੋਨੀ,*
*ਚੰਡੀਗੜ੍ਹ-੧੬੦੦੧੪*
*ਮੋਬਾਇਲ-੯੮੧੪੩-੪੪੪੪੬*


# ਗ਼ਜ਼ਲ

—ਸਰਵਨ 'ਰਾਹੀ'

ਉਦਾਸੀ ਸ਼ਾਮ ਨਹੀਂ ਲੰਘਦੀ ਤੇਰੇ ਬਿਨਾ ਸਜਣਾ,
ਸੱਪਾਂ ਦੇ ਵਾਂਗ ਹੈ ਡੰਗਦੀ ਤੇਰੇ ਬਿਨਾ ਸਜਣਾ।

ਭੁਲੇਖਾ ਪੈ ਗਿਆ ਮੈਨੂੰ ਤੇਰੇ ਪੈਰਾਂ ਦੀ ਆਹਟ ਦਾ,
ਕੋਈ ਛਣ ਛਣ ਹੈ ਨਹੀਂ ਵੰਗ ਦੀ ਤੇਰੇ ਬਿਨਾ ਸਜਣਾ।

ਪਰਤ ਕੇ ਵੇਖਿਆ ਨਾ ਤੂੰ ਜਾਂਦੀ ਵਾਰ ਇਕ ਵਾਰੀ,
ਸੂਲੀ ਤੇ ਯਾਦ ਹੈ ਟੰਗਦੀ ਤੇਰੇ ਬਿਨਾ ਸਜਣਾ।

ਜ਼ਿੰਦਗੀ ਰੁਲ ਗਈ ਮੇਰੀ ਪੱਤਿਆਂ ਦੇ ਵਾਂਗਰ ਹੀ,
ਇਹ ਜੀਵਨ ਸਾਥ ਹੈ ਮੰਗਦੀ ਤੇਰੇ ਬਿਨਾ ਸਜਣਾ।

ਕਲੇਜਾ ਪਾੜ ਕੇ 'ਰਾਹੀ' ਤੂੰ ਕੇਰਾ ਵੇਖ ਤਾਂ ਲੈਂਦਾ,
ਕੋਈ ਮੂਰਤ ਹੋਰ ਨਹੀਂ ਰੰਗਦੀ ਤੇਰੇ ਬਿਨਾ ਸਜਣਾ।


*ਢੁਡਕਾ ਕਲਾਂ (ਜਲੰਧਰ)*

# ਗੁਰਦਾਸ ਨੰਗਲ ਦਾ ਘੇਰਾ

—ਦਵਿੰਦਰ ਸਿੰਘ ਗਿੱਲ (ਜੀਆ ਨੱਥਾ)

ਸ਼੍ਰੋਮਣੀ ਸਿੱਖ ਜਰਨੈਲ ਬਾਬਾ ਬੰਦਾ ਬਹਾਦਰ, ਸੈਨਿਕ ਤੇ ਸੰਤ ਸਿਪਾਹੀ ਭਾਵੇਂ ਦਸਮ ਪਾਤਸ਼ਾਹ ਜੀ ਤੋਂ ਥਾਪੜਾ ਪ੍ਰਾਪਤ ਕਰਨ ਤੋਂ ਬਾਅਦ ਬਣਿਆ, ਪਰੰਤੂ ਉਹ ਜਰਨੈਲ ਜਮਾਂਦਰੂ ਹੀ ਸੀ। ਜਵਾਨੀ ਦੀ ਉਮਰ ਵਿਚ ਗਰਭਵਤੀ ਹਿਰਨੀ ਦਾ ਸ਼ਿਕਾਰ ਉਸ ਨੂੰ ਸੰਸਾਰਕ ਅਥਵਾ ਪਦਾਰਥਵਾਦ ਵਲੋਂ ਮੋੜ ਕੇ ਸੱਚ ਦੀ ਖੋਜ ਵੱਲ ਲੈ ਗਿਆ। ਸੱਚ ਦੀ ਖੋਜ ਵਿਚ ਉਹ ਕਸ਼ਮੀਰ ਤੋਂ ਚਲਕੇ ਦੱਖਣ ਦੀ ਧਰਤੀ ਨਾਂਦੇੜ ਤਕ ਗਿਆ ਜਿਥੇ ਉਸਦਾ ਮੇਲ ਦਸਮ ਪਾਤਸ਼ਾਹ ਜੀ ਨਾਲ ਹੋਇਆ ਜਿਹਨਾਂ ਦੇ ਮਿਕਨਾਤੀਸ਼ੀ ਥਾਪੜੇ ਨੇ ਕਾਇਆ ਕਲਪ ਕਰ ਦਿੱਤੀ। ਫਿਰ ਉਸਨੇ ਦਸਮ ਗੁਰੂ ਜੀ ਦਾ ਓਟ ਆਸਰਾ ਲੈ ਕੇ ਸਮੁਚੇ ਪੰਜਾਬ ਅਤੇ ਪਹਾੜੀ ਇਲਾਕੇ ਵਿਚ ਖਾਲਸਾ ਰਾਜ ਕਾਇਮ ਕੀਤਾ ਅਤੇ ਸਤਿਜੁਗ ਵਰਤਾਇਆ। ਜਦੋਂ ਉਹ ਦਖਣ ਤੋਂ ਗੁਰੂ ਜੀ ਦੇ ਹੁਕਮ ਨਾਲ ਪੰਜਾਬ ਵਲ ਆਇਆ ਸੀ ਤਾਂ ਉਸ ਨਾਲ ਸਿਰਫ ਪੰਜ ਸਿੰਘ ਸਾਥੀ ਸਨ, ਪਰੰਤੂ ਗੁਰੂ ਜੀ ਦੇ ਆਸ਼ੀਰਵਾਦ ਅਤੇ ਸੈਨਿਕ ਸੂਝ ਨਾਲ ਇਕ ਤੋਂ ਅਨੇਕ ਹੋ ਗਿਆ ਅਤੇ ਸਮੇਂ ਦੀ ਹਕੂਮਤ ਲਈ ਇਕ ਹਊਆ ਬਣ ਗਿਆ। ਉਸਨੇ ੧੭੧੦ ਈਸਵੀ ਵਿਚ ਪੰਜਾਬ ਦੇ ਖੁਸ਼ਹਾਲ ਸ਼ਹਿਰ ਸਰਹੰਦ ਦੀ ਉਹ ਥਾਬ ਕੀਤੀ ਕਿ ਉਸ ਸ਼ਹਿਰ ਨੂੰ ਅੱਜ ਵੀ 'ਗੁਰੂ ਕੀ ਮਾਰੀ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ ਅਤੇ ਜ਼ਾਲਮ ਵਜ਼ੀਰ ਖਾਨ ਦਾ ਬੜੀ ਬੁਰੀ ਤਰ੍ਹਾਂ ਅੰਤ ਕੀਤਾ। ਪਰੰਤੂ, ਜਦੋਂ ਬਹਾਦਰ ਸ਼ਾਹ ਦੀ ਫੌਜ ਨੇ ਲੋਹਗੜ੍ਹ ਦੇ ਕਿਲ੍ਹੇ ਨੂੰ ਘੇਰਾ ਪਾਇਆ ਤਾਂ ਬੰਦਾ ਬਹਾਦਰ ਅਤਿ ਦਰਜੇ ਦੀ ਸੈਨਿਕ ਸੂਝ ਦਿਖਾਉਂਦਾ ਹੋਇਆ ਰਾਤ ਦੇ ਹਨੇਰੇ ਵਿਚ ਕਿਲ੍ਹਾ ਛਡ ਗਿਆ।

ਬਹਾਦਰ ਸ਼ਾਹ ਦੀ ਫੌਜ ਹੱਥ ਮਲਦੀ ਰਹਿ ਗਈ ਅਤੇ ਬਾਦਸ਼ਾਹ ਬਹਾਦਰ ਸ਼ਾਹ ਇਸ ਗ਼ਮ ਨਾਲ ਲਾਹੌਰ ਜਾ ਕੇ ਪਾਗ਼ਲ ਹੋ ਗਿਆ ਅਤੇ ਅਜੀਬੋ-ਗਰੀਬ ਹੁਕਮ ਸਾਦਰ ਕਰਨ ਲਗਾ, ਜਿਵੇਂ ਕਿ ਸਾਰੇ ਲਾਹੌਰ ਦੇ ਗਧੇ ਕੁੱਤੇ ਮਾਰ ਦਿਓ, ਕਿਉਂਕਿ ਉਹ ਉਸਦੀ ਨੀਂਦ ਖਰਾਬ ਕਰਦੇ ਹਨ। ਲਾਹੌਰ ਸ਼ਹਿਰ ਦੇ ਸਾਰੇ ਪੀਰ-ਫਕੀਰ ਸ਼ਹਿਰ ਤੋਂ ਬਾਹਰ ਕੱਢ ਦਿਉ ਕਿਉਂਕਿ ਉਹਨਾਂ ਵਿਚ ਸਿਖ ਛੁਪੇ ਹੋਣ ਦਾ ਡਰ ਹੈ। ਇਹੋ ਜਿਹੇ ਹੁਕਮ ਸਾਦਰ ਕਰਦਾ ਹੋਇਆ ਉਹ ਕਬਰਾਂ ਵਿਚ ਜਾ ਸੁੱਤਾ। ਉਸਦੇ ਬਾਅਦ ਫਰੁਖਸੀਅਰ ਹਿੰਦ ਦਾ ਬਾਦਸ਼ਾਹ ਬਣਿਆ ਅਤੇ ਉਸਨੇ ਗੱਦੀ ਤੇ ਬੈਠਦਿਆਂ ਹੀ ਬੰਦਾ ਬਹਾਦਰ ਨੂੰ ਦਬਾਉਣ ਵਲ ਧਿਆਨ ਦਿੱਤਾ।

ਉਧਰ ਜਦੋਂ ਬੰਦਾ ਬਹਾਦਰ ਜੀ ਨੂੰ ਪਤਾ ਲਗਾ ਕਿ ਬਹਾਦਰ ਸ਼ਾਹ ਲਾਹੌਰ ਵਿਚ ਮਰ ਗਿਆ ਹੈ ਤਾਂ ਉਸਨੇ ਫਿਰ ਸਿਖਾਂ ਵਲ ਹੁਕਮਨਾਮੇ ਭੇਜੇ ਕਿ ਸਿੰਘ 'ਖਾਲਸਾ ਰਾਜ' ਕਾਇਮ ਕਰਨ ਲਈ ਕਮਰਕੱਸੇ ਕਰ ਲੈਣ। ਪਹਾੜਾਂ 'ਚੋਂ ਨਿਕਲ ਕੇ ਬੰਦਾ ਬਹਾਦਰ ਜੀ ਨੇ ਅਛੋਪਲੇ ਹੀ ਕਲਾਨੌਰ ਤੇ ਹਮਲਾ ਕਰ ਦਿੱਤਾ, ਮੁਗਲ ਕਰਮਚਾਰੀ ਮਾਰ ਦਿੱਤੇ ਤੇ ਫਿਰ ਬਟਾਲਾ ਮਾਰ ਲਿਆ। ਜਦੋਂ ਬਾਦਸ਼ਾਹ ਫਰੁੱਖਸੀਅਰ ਨੂੰ ਬੰਦਾ ਬਹਾਦਰ ਜੀ ਦੀਆਂ ਜਿੱਤਾਂ ਦਾ ਪਤਾ ਲਗਾ ਤਾਂ ਉਹ ਲੋਹਾ-ਲਾਖਾ ਹੋ ਗਿਆ। ਉਸਨੇ ਇਕ ਵਡੀ ਫੌਜ ਬੰਦਾ ਬਹਾਦਰ ਨੂੰ ਫਤਿਹ ਕਰਨ ਲਈ ਜੋੜ ਲਈ। ਉਸਨੇ ਪੰਜਾਬ ਦੇ ਸੂਬੇਦਾਰ ਅਬਦੁਲ ਸਮਦ ਖਾਨ ਨੂੰ ਡਾਂਟਿਆ ਕਿ ਉਹ ਬੰਦੇ ਦੇ ਖਿਲਾਫ਼ ਕੁਝ ਨਹੀਂ ਕਰ ਰਿਹਾ। ਬਾਦਸ਼ਾਹ ਨੇ ਬੰਦਾ ਬਹਾਦਰ ਦੇ ਖਿਲਾਫ਼ ਕਮਰੁੱਦੀਨ ਖਾਨ ਨੂੰ ਵਿਸ਼ਾਲ ਫੌਜ ਦੇ ਕੇ ਪੰਜਾਬ ਵਲ ਤੋਰਿਆ ਅਤੇ ਇਸਦੇ ਨਾਲ ਹੀ ਬਖਸ਼ੀ ਅਫਰਾਸਿਆਬ ਖਾਨ, ਮੁਜ਼ੱਫਰ ਖਾਨ, ਰਾਜਾ ਉਦਿਤ ਬੁੰਦੇਲੇ, ਰਾਜਾ ਗੋਪਾਲ ਚੰਦ ਭਦਵਾੜੀਏ, ਦਲਪਤ ਬੁੰਦੇਲੇ ਦੇ ਪੁੱਤਰ ਪਿਰਥੀ ਚੰਦ ਤੇ ਹੋਰ ਬਹੁਤ ਸਾਰੇ ਹਿੰਦੂ ਤੇ ਮੁਸਲਮਾਨ ਸਰਦਾਰਾਂ ਨੂੰ ਹੁਕਮ ਸਾਦਰ ਕੀਤੇ। ਇਸ ਤੋਂ ਬਿਨਾਂ ਅਬਦੁ ਸਮਦ ਖਾਨ ਪੰਜਾਬ ਦੇ ਸੂਬੇਦਾਰ ਨੇ ਅਨੇਕਾਂ ਜੋਸ਼ੀਲੇ ਮੁਸਲਮਾਨ ਬੰਦਾ ਬਹਾਦਰ ਵਿਰੁਧ ਫੌਜ ਵਿਚ ਭਰਤੀ ਕੀਤੇ। ਹੁਕਮ ਮਿਲਦੇ ਸਾਰ ਹੀ ਗੁਜਰਾਤ ਦਾ ਫੌਜਦਾਰ ਮਿਰਜ਼ਾ ਅਹਿਮਦ ਮੁਹੰਮਦ ਖਾਨ, ਬਟਾਲੇ ਦਾ ਸ਼ੇਖ ਮੁਹੰਮਦ ਦਾਇਮ, ਹੈਬਤਪੁਰ ਪੱਟੀ ਦਾ ਸੱਯਦ ਹਫੀਜ਼ ਅਲੀ ਖਾਨ, ਕਲਾਨੌਰ ਦਾ ਸੁਹਰਾਬ ਖਾਨ, ਕਾਂਗੜੇ ਦਾ ਰਾਜਾ ਹਮੀਰ ਚੰਦ ਕਟੋਚੀਆ ਅਤੇ ਜੰਮੂ ਤੋਂ ਹਰਦੇਵ ਲਾਹੌਰ ਦੇ ਨੇੜੇ ਇਕੱਠੇ ਹੋ ਗਏ ਅਤੇ ਬੰਦਾ ਬਹਾਦਰ ਅਤੇ ਸਿੱਖਾਂ ਵਿਰੁਧ ਚੜ੍ਹਾਈ ਕਰਨ ਦੀਆਂ ਵਿਉਂਤਾਂ ਬਨਾਉਣ ਲਗੇ।

ਪਰੰਤੂ, ਬੰਦਾ ਬਹਾਦਰ ਕਲਾਨੌਰ ਅਤੇ ਬਟਾਲੇ ਦੇ ਵਿਚਕਾਰ—ਹਕੂਮਤ ਤੋਂ ਬੇਨਿਆਜ਼ ਹੋ ਕੇ ਬੇਖੌਫ ਕੋਟ ਮਿਰਜ਼ਾ ਜਾਨ ਪਿੰਡ ਵਿਚ ਕੱਚੀ ਗੜ੍ਹੀ ਬਣਾ ਰਿਹਾ ਸੀ। ਉਸ ਨੂੰ ਅਤੇ ਸਿਖਾਂ ਨੂੰ ਚਿਤ ਚੇਤਾ ਵੀ ਨਹੀਂ ਸੀ ਕਿ ਹਕੂਮਤ ਦੇ ਸਿਪਾਹਸਾਲਾਰ ਉਹਨਾਂ ਉਪਰ ਆ ਪੈਣਗੇ। ਅਜੇ ਬੰਦਾ

ਬਹਾਦਰ ਜੀ ਨੇ ਸੈਨਿਕ ਤਿਆਰੀ ਕੀਤੀ ਨਹੀਂ ਸੀ ਕਿ ਅਚਾਨਕ ਹੀ ਅਬਦੁ ਸਮਦ ਖਾਨ ਅਤੇ ਆਰਿਫ਼ ਬੇਗ ਨੇ ਕੋਟ ਮਿਰਜ਼ਾ ਖਾਨ ਵਿਖੇ ਸਿੱਖਾਂ ਤੇ ਹਮਲਾ ਕਰਾ ਦਿੱਤਾ। ਸਿੱਖ ਅਜੇ ਕੱਚੀ ਗੜ੍ਹੀ ਦੀਆਂ ਨੀਹਾਂ ਹੀ ਤਿਆਰ ਕਰ ਰਹੇ ਸਨ ਕਿ ਮੁਗਲ ਫੌਜ ਨੇ ਚਾਰੇ ਪਾਸਿਆਂ ਤੋਂ ਕਚੀ ਗੜ੍ਹੀ ਨੂੰ ਘੇਰ ਲਿਆ।

ਸਿੱਖ ਜੋ ਅਚਾਨਕ ਹੀ ਦੁਸ਼ਮਣ ਦੇ ਘੇਰੇ ਵਿਚ ਆ ਗਏ, ਬੜੀ ਬਹਾਦਰੀ ਨਾਲ ਲੜੇ। ਕਈ ਵਾਰ ਸਿੰਘਾਂ ਨੇ ਦੁਸ਼ਮਣ ਦਾ ਘੇਰਾ ਤੋੜਿਆ। ਸਿੰਘ ਬੜੇ ਗੁਸੇ ਤੇ ਰੋਹ ਨਾਲ ਦੁਸ਼ਮਣ ਤੇ ਵਾਰ ਕਰ ਰਹੇ ਸਨ ਤੇ ਉਹਨਾਂ ਦਾ ਸਫਾਇਆ ਕਰ ਰਹੇ ਸਨ। ਮੁਗਲ ਫੌਜ ਦੇ ਸਿਪਾਹੀਆਂ ਦੇ ਖੂਨ ਨਾਲ ਸਾਰੀ ਧਰਤੀ ਰੰਗੀ ਗਈ। ਖਾਫੀ ਖਾਨ ਲਿਖਦਾ ਹੈ –

"ਕਾਫਰ (ਸਿੱਖ) ਇਨੇ ਝੁੰਝਲਾਕੇ ਲੜੇ ਕਿ ਉਹਨਾਂ ਨੇ ਇਸਲਾਮੀ ਲਸ਼ਕਰ ਉਤੇ ਲਗਪਗ ਕਾਬੂ ਹੀ ਪਾ ਲਿਆ ਸੀ, ਅਤੇ ਉਹਨਾਂ ਨੇ ਮੁੜ-ਮੁੜ ਕੇ ਬਹਾਦਰੀ ਦਿਖਾਈ। ਪਰ ਕਿਥੇ ਮੁੱਠੀ ਭਰ ਸਿੱਖ ਤੇ ਕਿਥੇ ਮੁਗਲਾਂ ਅਤੇ ਪਹਾੜੀ ਰਾਜਿਆਂ ਦਾ ਟਿੱਡੀ ਦਲ। ਫਿਰ ਸਿੱਖਾਂ ਕੋਲ ਸਿਰ ਲੁਕਾਉਣ ਲਈ ਕੋਈ ਥਾਂ ਨਹੀਂ ਸੀ।"

ਇੰਨਾ ਕੁਝ ਹੁੰਦਿਆਂ ਹੋਇਆਂ ਵੀ ਸਿੰਘ ਹੌਸਲਾ ਨਾ ਹਾਰੇ ਅਤੇ ਢਿਡੋਂ ਭੁਖੇ ਤੇ ਤਨ ਤੋਂ ਨੰਗੇ ਦੁਸ਼ਮਣ ਦਾ ਟਾਕਰਾ ਕਰ ਰਹੇ ਸਨ। ਮੁਗਲ ਫੌਜ ਸਿੱਖਾਂ ਦੇ ਹੌਸਲੇ ਦੇਖ ਕੇ ਤ੍ਰਾਹ ਤ੍ਰਾਹ ਕਰ ਉਠੀ। ਮੁਗਲ ਫੌਜ ਦੇ ਸੈਨਾਪਤੀ ਇਹੋ ਮਨ ਵਿਚ ਚਿਤਾਰਨ ਲੱਗੇ ਕਿ ਉਹ ਵੇਲਾ ਸੁਭਾਗਾ ਹੋਵੇਗਾ ਜਦੋਂ ਬੰਦਾ ਬਹਾਦਰ ਘੇਰਾ ਤੋੜ ਕੇ ਪਹਿਲਾਂ ਵਾਂਗ ਭੇਸ ਵਟਾ ਕੇ ਹਰਨ ਹੋ ਜਾਵੇਗਾ।

ਉਧਰ ਜਦੋਂ ਦਿੱਲੀ ਹਕੂਮਤ ਨੂੰ ਮੁਗਲਾਂ ਦੀ ਡਾਵਾਂ-ਡੋਲ ਹਾਲਤ ਦਾ ਪਤਾ ਲਗਾ ਤਾਂ ਬਾਦਸ਼ਾਹ ਨੇ ਕਮਰ-ਉਦ-ਦੀਨ ਨੂੰ ਹੋਰ ਵਿਸ਼ਾਲ ਫੌਜ ਦੇ ਕੇ ਭੇਜ ਦਿੱਤਾ। ਜਦੋਂ ਸਿੰਘਾਂ ਨੂੰ ਨਵੀਂ ਫੌਜ ਦੀ ਆਮਦ ਦਾ ਪਤਾ ਲਗਾ ਤਾਂ ਉਹ ਗੁਰਦਾਸ ਨੰਗਲ ਵਲ ਰਾਈ ਦੁਨੀ ਚੰਦ ਦੀ ਹਵੇਲੀ ਵਲ ਚਲੇ ਗਏ ਅਤੇ ਪੁਜੀਸ਼ਨਾਂ ਸੰਭਾਲ ਲਈਆਂ। ਗੁਰਦਾਸ ਨੰਗਲ ਵਾਲੀ ਗੜ੍ਹੀ ਵੀ ਕੋਈ ਇੰਨੀ ਚੰਗੀ ਨਹੀ ਸੀ ਕਿ ਉਹ ਦੁਸ਼ਮਣ ਨੂੰ ਰੋਕ ਸਕੇ, ਪਰ ਕੋਟ ਮਿਰਜ਼ਾ ਖਾਨ ਵਾਲੀ ਜਗ੍ਹਾ ਤੋਂ ਚੰਗੀ ਸੀ। ਸਿੰਘ ਭੁਖੇ ਢਿਡ ਲੜ ਰਹੇ ਸਨ ਕਿਉਂਕਿ ਦੁਸ਼ਮਣ ਵਲੋਂ ਅਚਾਨਕ ਹਮਲਾ ਹੋਣ ਕਾਰਨ ਲੰਗਰ ਦਾ ਕੋਈ ਪ੍ਰਬੰਧ ਨਹੀਂ ਸੀ ਹੋ ਸਕਿਆ। ਜੋ ਥੋੜਾ ਬਹੁਤ ਲੰਗਰ ਦਾ ਸਾਮਾਨ ਅਤੇ ਘੋੜਿਆਂ ਲਈ ਪੱਠੇ ਚਾਰਾ ਆਦਿਕ ਸੀ, ਉਹ ਵੀ ਖਤਮ ਹੋ ਗਿਆ ਸੀ।

ਬਹਾਰ ਦਾ ਮੌਸਮ ਲੰਘਿਆ ਤਾਂ ਭਰ ਗਰਮੀਆਂ ਦਾ ਮੌਸਮ ਆ ਗਿਆ। ਮੁਗਲਾਂ ਨੇ ਗੁਰਦਾਸ ਨੰਗਲ ਦੀ ਗੜ੍ਹੀ ਨੂੰ ਬੁਰੀ ਤਰ੍ਹਾਂ ਘੇਰ ਰੱਖਿਆ ਸੀ। ਸਿੰਘ ਉਦਰ ਪੂਰਤੀ ਲਈ ਰਾਤ ਸਮੇਂ ਜਦੋਂ ਮੁਗਲ ਸਿਪਾਹੀ ਸੁਤੇ ਹੁੰਦੇ, ਇਕਦਮ ਘੋੜਿਆਂ ਤੇ ਸਵਾਰ ਹੋ ਕੇ ਰਸਦ ਖਾਨੇ ਤੇ ਛਾਪੇ ਮਾਰਦੇ ਅਤੇ ਲੰਗਰ ਲਈ ਰਸਦ ਲੁਟ ਕੇ ਹਰਨ ਹੋ ਜਾਂਦੇ। ਜਦੋਂ ਸਿਪਾਹੀ ਅੱਖਾਂ ਮਲਦੇ ਉਠਦੇ ਤਾਂ ਸਿੰਘ ਗੜ੍ਹੀ ਅੰਦਰ ਜਾ ਚੁਕੇ ਹੁੰਦੇ। ਸਿੰਘਾਂ ਦੀ ਫੁਰਤੀ ਦੇਖਕੇ ਮੁਗਲ ਹੱਥ ਮਲਦੇ ਰਹਿ ਜਾਂਦੇ। ਮੁਹੰਮਦ ਕਾਸਮ ਆਪਣੀ ਲਿਖਤ "ਇਬਰਤ ਨਾਮਾ" ਵਿੱਚ (ਜੋ ਕਿ ਉਸਨੇ ਅੱਖੀਂ ਡਿਠੇ ਹਾਲਾਤ ਲਿਖੇ ਹਨ ; ਕਿਉਂਕਿ ਉਹ ਖੁਦ ਮੁਗਲਾਂ ਦੀ ਫੌਜ ਵਿਚ ਬੰਦਾ ਬਹਾਦਰ ਦੇ ਖਿਲਾਫ ਲੜਿਆ ਸੀ) ਦੱਸਦਾ ਹੈ –

"ਜਹੰਨਮੀ ਸਿੱਖਾਂ ਦੇ ਬਹਾਦਰੀ ਅਤੇ ਦਲੇਰੀ ਦੇ ਕਾਰਨਾਮੇ ਹੈਰਾਨ ਕਰ ਦੇਣ ਵਾਲੇ ਹਨ। ਹਰ ਰੋਜ਼ ਦੋ ਜਾਂ ਤਿੰਨ ਵਾਰੀ ੪੦-੫੦ ਕਲਮੂਹੇ ਸਿੱਖ ਆਪਣੇ ਡੰਗਰਾਂ ਦੇ ਘਾਹ ਪੱਠੇ ਲਈ ਗੜ੍ਹੀ ਤੋਂ ਬਾਹਰ ਨਿਕਲਦੇ ਅਤੇ ਜਦ ਬਾਦਸ਼ਾਹੀ ਲਸ਼ਕਰ ਦੀਆਂ ਫੌਜਾਂ ਉਨ੍ਹਾਂ ਨੂੰ ਰੋਕਣ ਜਾਂਦੀਆਂ ਤਾਂ ਉਹ ਆਪਣੇ ਤੀਰਾਂ ਰਾਮ ਜੰਗਿਆਂ ਅਤੇ ਛੋਟੀਆਂ ਤਲਵਾਰਾਂ ਨਾਲ ਮੁਗਲਾਂ ਦਾ ਘਾਣ ਕਰ ਦਿੰਦੇ ਤੇ ਅਲੋਪ ਹੋ ਜਾਂਦੇ। ਸਿੱਖਾਂ ਦਾ ਇੰਨਾ ਭੈਅ ਅਤੇ ਸਿੱਖ ਆਗੂਆਂ ਦੀਆਂ ਜਾਦੂਗਰੀਆਂ ਦਾ ਇੰਨਾ ਡਰ ਬੈਠਾ ਹੋਇਆ ਸੀ ਕਿ ਫੌਜ ਦੇ ਕਮਾਂਡਰ ਰੱਬ ਪਾਸੋਂ ਦੁਆਵਾਂ ਮੰਗਦੇ ਕਿ ਉਹ ਕੋਈ ਐਸਾ ਭਾਣਾ ਵਰਤਾਵੇ ਕਿ ਬੰਦਾ ਗੜ੍ਹੀ ਵਿਚੋਂ ਨਿਕਲ ਕੇ ਦੌੜ ਜਾਵੇ।"

ਕਮਰ-ਉਦ-ਦੀਨ ਦੀ ਫੌਜ ਦੇ ਆਉਣ ਨਾਲ ਮੁਗਲ ਸਿਪਾਹੀ ਇਕ ਵਾਰ ਫਿਰ ਉਠ ਖਲੋਏ ਅਤੇ ਦਲੇਰੀ ਨਾਲ ਸਿੱਖਾਂ ਉਪਰ ਹਮਲੇ ਕਰਨ ਲਗੇ। ਕਮਰ-ਉਦ-ਦੀਨ ਨੇ ਆਉਂਦਿਆਂ ਹੀ ਗੁਰਦਾਸ ਨੰਗਲ ਦੀ ਗੜ੍ਹੀ ਦਾ ਘੇਰਾ ਹੋਰ ਤੰਗ ਕਰਨ ਦਾ ਹੁਕਮ ਕੀਤਾ ਤਾਂ ਕਿ ਲਾਚਾਰ ਹੋ ਕੇ ਸਿੰਘ ਹਥਿਆਰ ਸੁਟ ਦੇਣ। ਉਸਨੇ ਘੇਰਾਬੰਦੀ ਨੂੰ ਨਵੇਂ ਸਿਰਿਉਂ ਤਰਤੀਬ ਦਿਤੀ—ਇਕ ਪਾਸਾ ਆਪਾ ਸੰਭਾਲਿਆ ਅਤੇ ਦੋ ਪਾਸੇ ਅਬਦੁ ਸਮਦ ਖਾਨ ਅਤੇ ਉਸਦੇ ਪੁੱਤਰ ਜ਼ਕਰੀਆ ਖਾਨ ਨੂੰ ਸੰਭਾਲੇ, ਚੌਥੇ ਪਾਸੇ ਜ਼ਿਮੀਦਾਰਾਂ ਅਤੇ ਹੋਰ ਜਾਗੀਰਦਾਰਾਂ ਦੀ ਫੌਜ ਤਾਇਨਾਤ ਕਰ ਦਿੱਤੀ। ਹੁਣ ਤਕ ਮੁਗਲ ਫੌਜ ਗੜ੍ਹੀ ਦੇ ਬਹੁਤ ਨੇੜੇ ਆ ਗਈ ਸੀ, ਪ੍ਰੰਤੂ ਸਿੰਘਾਂ

ਨੇ ਹੌਸਲੇ ਨਾ ਹਾਰੇ। ਅੰਨ ਮੁਕਣ ਤੇ ਸਿੱਖਾਂ ਨੇ ਬਿਛਾਂ ਅਤੇ ਛਿੱਲਾਂ ਖਾ ਕੇ ਉਦਰ ਪੂਰਤੀ ਕੀਤੀ। ਰਾਤ ਸਮੇਂ ਜਦ ਮੁਗਲ ਸੈਨਿਕ ਸ਼ਰਾਬ ਪੀਕੇ ਰੱਜੇ ਹੁੰਦੇ ਅਤੇ ਕੰਜਰੀਆਂ ਦਾ ਨਾਚ ਵੇਖਦੇ ਹੁੰਦੇ ਤਾਂ ਸਿੰਘ ਬਾਬਾ ਬਿਨੋਦ ਸਿੰਘ ਦੀ ਅਗਵਾਈ ਵਿਚ ਗੜ੍ਹੀ ਤੋਂ ਬਾਹਰ ਨਿਕਲਦੇ। ਗੋਲੀਆਂ ਤੇ ਤੀਰਾਂ ਦਾ ਮੀਂਹ ਵਰਸਾਉਂਦੇ ਹੋਏ ਮੁਗਲਾਂ ਦੇ ਅੰਨ ਭੰਡਾਰ ਲੁਟਕੇ ਲੈ ਜਾਂਦੇ ਅਤੇ ਜਦੋਂ ਮੁਗਲਾਂ ਨੂੰ ਜਾਗ ਆਉਂਦੀ, ਉਦੋਂ ਤਕ ਸਿੰਘ ਗੜ੍ਹੀ ਵਿਚ ਵਾਪਸ ਚਲੇ ਗਏ ਹੁੰਦੇ। ਕਈ ਵਾਰ ਮੁਗਲ ਸੈਨਿਕਾਂ ਨੇ ਬਾਬਾ ਬਿਨੋਦ ਸਿੰਘ ਜੀ ਨੂੰ ਪਕੜਨ ਦਾ ਜਤਨ ਕੀਤਾ ਪਰ ਉਹ ਕਾਮਯਾਬ ਨਾ ਹੋ ਸਕੇ। ਸਿੰਘਾਂ ਹੀ ਹਾਲਤ ਬਾਰੇ ਗਿਆਨੀ ਗਿਆਨ ਸਿੰਘ ਜੀ ਗਰੰਥ "ਪੰਥ ਪ੍ਰਕਾਸ਼" ਵਿਚ ਲਿਖਦੇ ਹਨ –

ਕਰਯੋ ਨਹੀਂ ਥਾ ਅਧਕ ਜ਼ਖੀਰਾ, ਬੰਦੇ ਗੜ੍ਹੀ ਮਝਾਰੀ।<br>
ਸੇਰ ਪਾਓ ਕੀ ਕਹਾਂ ਕਹਾਨੀ, ਮਾਸਾ ਅੰਨ ਨਾ 'ਮਿਲਹੀ'<br>
ਖਾਨ ਚੀਜ ਕਿਛੁ ਨਜ਼ਰ ਨਾ ਆਵੈ, ਮਿਟੀ ਕੋ ਸਿੰਘ ਗਿਲਹੀ।<br>
ਕਈ ਦਿਵਸ ਭੂਖ ਦੇਖ' ਸਿੰਘਨ, ਪਾਤੇ ਬ੍ਰਿਛਨ ਖਾਏ।<br>
ਬਾਹਰ ਦਲ ਤੁਰਕੀ ਬਹੁ ਉਤਰਯੋ, ਪੇਸ਼ ਕਛੁ ਨਹਿ ਜਾਏ।

ਗਰਮੀਆਂ ਦਾ ਮੌਸਮ ਲੰਘ ਗਿਆ, ਬਰਸਾਤ ਆ ਗਈ। ਕਈ ਕਈ ਦਿਨਾਂ ਦੀਆਂ ਝੜੀਆਂ ਲਗੀਆਂ ਰਹਿੰਦੀਆਂ, ਸੂਰਜ ਮੂੰਹ ਨਹੀਂ ਸੀ ਦਿਖਾਉਂਦਾ। ਸਭ ਪਾਸੇ ਪਾਣੀ ਹੀ ਪਾਣੀ ਖੜ੍ਹਾ ਦਿਖਾਈ ਦਿੰਦਾ ਸੀ। ਗੜ੍ਹੀ ਤੋਂ ਬਾਹਰ ਪਾਣੀ ਅਤੇ ਚਿੱਕੜ ਹੋਣ ਕਾਰਨ ਸਿੰਘਾਂ ਦਾ ਬਾਹਰ ਨਿਕਲਣਾ ਕਠਿਨ ਹੋ ਗਿਆ ਸੀ। ਸਿੰਘ ਫਾਕੇ ਕੱਟਣ ਲਈ ਮਜਬੂਰ ਸਨ ਅਤੇ ਸਭ ਲੰਗਰ ਮਸਤਾਨੇ ਹੋ ਗਏ ਸਨ ਅਤੇ ਪੇਟ ਦੀ ਅੱਗ ਬੁਲਸਣ ਲਈ ਕੁਝ ਵੀ ਨਹੀਂ ਸੀ ਬੱਚਿਆ। ਇਰਵਨ ਲਿਖਦਾ ਹੈ, "ਹਰ ਕਿਸਮ ਦੇ ਜਾਨਵਰ ਤਕ ਦਾ ਮਾਸ ਸਿਖਾਂ ਨੇ ਕੱਚਾ ਹੀ ਖਾ ਲਿਆ, ਕਿਉਂ ਜੋ ਬਾਲਣ ਲਈ ਲੱਕੜੀ ਵੀ ਨਹੀਂ ਸੀ ਮਿਲਦੀ।" ਖਾਫੀ ਖਾਨ ਕਹਿੰਦਾ ਹੈ, "ਸਿੱਖਾਂ ਨੇ ਆਪਣੇ ਪੱਟਾਂ ਤੋਂ ਮਾਸ ਚੀਰ ਚੀਰ ਕੇ ਇਕ ਦੂਜੇ ਨੂੰ ਖੁਆਏ।"

ਉਸ ਅਤਿ ਦੁਖਦਾਈ ਸਮੇਂ ਅਨੇਕ ਸਿੱਖ ਭੁਖ ਨਾਲ ਪ੍ਰਾਣ ਤਿਆਗ ਗਏ ਅਤੇ ਕਾਫੀ ਸਿੰਘਾਂ ਨੂੰ ਪੇਚਸ ਜਿਹੀਆਂ ਬੀਮਾਰੀਆਂ ਲਗ ਗਈਆਂ। ਉਸ ਸਮੇਂ ਇਕ ਹੋਰ ਦੁਖਦਾਈ ਘਟਨਾ ਵਾਪਰ ਗਈ। ਬਾਬਾ ਬਿਨੋਦ ਸਿੰਘ ਜੀ ਤੋਂ ਸਿੱਖਾਂ ਦੀ ਇਹ ਅਤਿ ਤਰਸਯੋਗ ਹਾਲਤ ਵੇਖੀ ਨਹੀਂ ਸੀ ਜਾਂਦੀ, ਸੋ ਉਹ ਬੰਦਾ ਬਹਾਦਰ ਜੀ ਤੇ ਜ਼ੋਰ ਪਾਉਣ ਲਗੇ ਕਿ ਅਜਿਹੀ ਦੁਖਦਾਈ ਮੌਤ ਨਾਲੋਂ ਜ਼ਿਆਦਾ ਬੇਹਤਰ ਤਾਂ ਇਹੋ ਹੈ ਕਿ ਮੈਦਾਨਿ-ਜੰਗ ਵਿਚ ਸ਼ਹੀਦੀਆਂ ਪਾਈਏ ਅਤੇ ਲੜਦੇ ਹੋਏ ਮੁਗਲਾਂ ਦਾ ਘੇਰਾ ਤੋੜ ਕੇ ਪਹਾੜਾਂ ਵਲ ਨਿਕਲ ਜਾਈਏ, ਫਿਰ ਪਹਿਲਾਂ ਵਾਂਗ ਚੰਗੇ ਸਮੇਂ ਦੀ ਉਡੀਕੇ ਕਰੀਏ ਪ੍ਰੰਤੂ ਬੰਦਾ ਬਹਾਦਰ ਨਾ ਮੰਨਿਆ। ਉਸ ਸਮੇਂ ਉਸ ਮਸਲੇ ਤੇ ਬੰਦਾ ਬਹਾਦਰ ਅਤੇ ਬਾਬਾ ਬਿਨੋਦ ਸਿੰਘ ਵਿਚ ਤੂੰ-ਤੂੰ, ਮੈਂ-ਮੈਂ ਹੋ ਗਈ ਅਤੇ ਤਲਵਾਰਾਂ ਕਢ ਲਈਆਂ। ਪ੍ਰੰਤੂ ਬਾਬਾ ਕਾਹਨ ਸਿੰਘ ਜੀ ਨੇ ਵਿਚ ਪੈ ਕੇ ਦੋਹਾਂ ਧਿਰਾਂ ਨੂੰ ਸ਼ਾਂਤ ਕਰ ਦਿੱਤਾ। ਰਾਤ ਸਮੇਂ ਬਾਬਾ ਬਿਨੋਦ ਸਿੰਘ ਜੀ ਆਪਣੇ ਕੁਝ ਸਿੱਖ ਸਾਥੀਆਂ ਨੂੰ ਨਾਲ ਲੈਕੇ ਮੁਗਲਾਂ ਦਾ ਘੇਰਾ ਚੀਰਦੇ ਹੋਏ ਪਹਾੜਾਂ ਵਲ ਨਿਕਲ ਗਏ।

ਦੂਜੇ ਪਾਸੇ ਮੁਗਲ ਫੌਜ ਦਾ ਵੀ ਬੁਰਾ ਹਾਲ ਹੋਇਆ ਪਿਆ ਸੀ ਕਿਉਂਕਿ ਬਰਸਾਤ ਵਿਚ ਹਰ ਪਾਸੇ ਪਾਣੀ ਖੜ੍ਹਾ ਹੋ ਗਿਆ ਸੀ ਅਤੇ ਨੀਵੀਆਂ ਥਾਵਾਂ ਤੇ ਲਗਾਏ ਹੋਏ ਤੰਬੂ ਪਾਣੀ ਨਾਲ ਭਰ ਗਏ ਸਨ। ਆਲੇ ਦੁਆਲੇ ਖਿਲਰੀਆਂ ਲਾਸ਼ਾਂ ਬਦਬੋ ਮਾਰਨ ਲਗੀਆਂ ਅਤੇ ਮੁਗਲ ਸੈਨਿਕਾਂ ਦਾ ਜੀਊਣਾ ਹਰਾਮ ਹੋ ਗਿਆ। ਰਾਤ ਮੱਛਰ ਤੋੜ ਤੋੜ ਖਾ ਲੈਂਦਾ, ਦਿਨ ਸਮੇਂ ਮੱਖੀਆਂ ਉਹਨਾਂ ਨੂੰ ਸੌਣ ਨਾ ਦਿੰਦੀਆਂ। ਲਾਚਾਰ ਮੁਗਲ ਸੈਨਿਕ ਆਪਣੇ ਸਿਪਾਹ-ਸਾਲਾਰਾਂ ਨੂੰ ਮਨੋਮਨੀ ਗਾਲ੍ਹਾਂ ਕਢ ਰਹੇ ਸਨ ਜੋ ਅੱਠ ਮਹੀਨੇ ਤੋਂ ਕੱਚੀ ਗੜ੍ਹੀ ਦੁਆਲੇ ਘੇਰਾ ਘੱਤੀ ਬੈਠੇ ਸਨ। ਉਹ ਬੰਦਾ ਬਹਾਦਰ ਜੀ ਨੂੰ ਕਰਾਮਾਤੀ ਸਮਝਦੇ ਸਨ। ਉਹਨਾਂ ਦੇ ਮਨ ਵਿਚ ਸ਼ੰਕਾ ਸੀ ਕਿ ਬੰਦਾ ਅਵਸ਼ ਹੀ ਭੇਸ ਵਟਾ ਕੇ ਨਿਕਲ ਜਾਵੇਗਾ। ਜਦੋਂ ਵੀ ਕੋਈ ਬਿੱਲੀ, ਕੁੱਤਾ ਮੁਗਲਾਂ ਦੇ ਕੈਂਪ ਨੇੜੇ ਘੁੰਮਦਾ ਫਿਰਦਾ ਨਜ਼ਰ ਆ ਜਾਂਦਾ, ਉਹ ਝੱਟ ਮਾਰ ਦੇਂਦੇ ; ਕਿਉਂਕਿ ਉਨ੍ਹਾਂ ਨੂੰ ਭਰਮ ਹੁੰਦਾ ਕਿ ਉਹ ਅਵਸ਼ ਕੋਈ ਸਿਖ ਹੀ ਕਰਾਮਾਤ ਵਿਖਾ ਕੇ ਬਾਹਰ ਜਾ ਰਿਹਾ ਹੈ।

ਉਸ ਜਦੋਜਹਿਦ ਵਿਚ ਬਰਸਾਤਾਂ ਤੋਂ ਬਾਅਦ ਸਿਆਲ ਦੀ ਰੁੱਤ ਆ ਗਈ। ਪੱਛੋਂ ਦੀ 'ਵਾ ਮੁਗਲਾਂ ਦੇ ਕੰਨ ਭੰਨਦੀ ਲੰਘ ਜਾਂਦੀ। ਮੁਗਲ ਸੈਨਿਕਾਂ ਤੋਂ ਪੋਹ-ਮਾਘ ਦੀ ਠੰਡ ਝੱਲਣੀ ਮੁਸ਼ਕਲ ਹੋ ਗਈ ਸੀ। ਸੈਨਿਕ ਸਾਰੀ ਰਾਤ ਅੱਗ ਬਾਲਦੇ ਸੇਕਦੇ ਰਹਿੰਦੇ, ਇਕ ਠੰਡ ਦਾ ਪ੍ਰਕੋਪ ਤੇ ਦੂਜਾ ਸਿੱਖਾਂ ਦੇ ਅਚਨਚੇਤ ਹਮਲੇ ਦਾ ਡਰ, ਉਹਨਾਂ ਦਾ ਦਿਨ ਰਾਤ ਖੂਨ ਸੁਕਾਈ ਰੱਖਦਾ। ਸਮੁਚੇ ਹਿੰਦੋਸਤਾਨ ਦੇ ਸਿਰਕੱਢ ਲੜਾਕੇ ਸੈਨਾਪਤੀ ਗੁਰਦਾਸ ਨੰਗਲ ਪਹੁੰਚ ਚੁਕੇ ਸਨ ਪ੍ਰੰਤੂ ਅਜੇ ਤਕ ਅੱਠ ਮਹੀਨਿਆਂ ਵਿਚ ਉਹ ਕੱਚੀ ਗੜ੍ਹੀ ਮੁਗਲਾਂ ਤੋਂ ਜਿਤ ਨਹੀਂ ਸੀ ਹੋਈ। ਕਮਰ-ਉਦ-ਦੀਨ ਜੋ ਕਿ ਫੋਕੀਆਂ ਗਿੱਦੜ

ਭਬਕੀਆਂ ਮਾਰਦਾ ਸੀ, ਸਿੱਖਾਂ ਦੇ ਸਾਹਮਣੇ ਉਸਦੀ ਕੋਈ ਪੇਸ਼ ਨਾ ਗਈ ਜੋ ਢਿਡੋਂ ਭੁੱਖੇ, ਕੱਚੀ ਗੜ੍ਹੀ ਦੀ ਮਿੱਟੀ ਖਾ ਕੇ ਗੁਜ਼ਾਰਾ ਕਰ ਰਹੇ ਸਨ।

ਉਸ ਹਾਲਾਤ ਤੋਂ ਤੰਗ ਆ ਕੇ ਮੁਗਲ ਸੈਨਾ ਨੇ ਬੰਦਾ ਬਹਾਦਰ ਅਤੇ ਹੋਰ ਸਿੱਖ ਸੈਨਿਕਾਂ ਅਗੇ ਗੋਡੇ ਟੇਕ ਦਿੱਤੇ ਅਤੇ ਹਾਰ ਮੰਨ ਲਈ ਅਤੇ ਬੰਦਾ ਬਹਾਦਰ ਜੀ ਨਾਲ ਸੰਧੀ ਕਰਨ ਨੂੰ ਤਿਆਰ ਹੋ ਗਏ। ਪ੍ਰੰਤੂ ਅੱਜ ਤੱਕ ਸਿੱਖ ਇਤਿਹਾਸ ਦੀਆਂ ਪੁਸਤਕਾਂ ਵਿੱਚ ਲਿਖਿਆ ਜਾਂਦਾ ਰਿਹਾ ਹੈ ਕਿ ਬੰਦਾ ਬਹਾਦਰ ਨੇ ਹਾਰ ਮੰਨ ਲਈ ਸੀ ਜੋ ਕਿ ਇਹ ਤੱਥ ਅਸਲੋਂ ਹੀ ਗਲਤ ਹੈ।

੧੭੨੨ ਈਸਵੀ ਦੀ ਰਚਨਾ " ਫਤੂਹਾਤਨਾਮਾ- ਇ-ਸਮਦੀ" ਦਾ ਲੇਖਕ ਗੁਲਾਮ ਮੁਹਈ-ਉਦ- ਦੀਨ ਸਿੱਖਾਂ ਅਤੇ ਮੁਗਲਾਂ ਦੀ ਗੱਲਬਾਤ ਅਤੇ ਸਮਝੌਤੇ ਦੀਆਂ ਸ਼ਰਤਾਂ ਦਾ ਭਲੀ ਭਾਂਤ ਜ਼ਿਕਰ ਕਰਦਾ ਹੈ। ਬੰਦਾ ਬਹਾਦਰ ਜੀ ਨੇ ਇਹ ਵੀ ਕਿਹਾ ਕਿ ਉਹ ਬਾਦਸ਼ਾਹ ਨੂੰ ਸੱਚੇ ਹਾਲਾਤ ਦੱਸਣੇ ਚਾਹੁੰਦੇ ਹਨ ਜੋ ਅਨਿਆਂ ਉਹਨਾਂ ਨਾਲ ਹੋਇਆ ਹੈ ਉਹ ਬਾਦਸ਼ਾਹ ਨੂੰ ਮੁਲਕਾਤ ਸਮੇਂ ਦਸਣਗੇ। ਇਹ ਗੱਲ ਮੁਗਲ ਸੈਨਾਪਤੀ ਨੇ ਮੰਨ ਲਈ। ਇਹੋ ਜਿਹਾ ਜ਼ਿਕਰ ੧੭੨੮ ਈਸਵੀ ਦੀ ਰਚਨਾ " ਅਸਰਾਰਿ-ਸਮਦੀ" (ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ, ਪਟਿਆਲਾ) ਵਿਚ ਵੀ ਆਇਆ ਹੈ। ਇਸ ਤੋਂ ਬਿਨਾਂ ਮਿਰਜ਼ਾ ਮੁਹੰਮਦ ਹਰੀਸੀ ਲਿਖਤ "ਇਬਰਤ ਨਾਮਾ" ਵਿਚ ਲਿਖਦਾ ਹੈ ਕਿ ਅਬਦੂ-ਸਮਦ-ਖਾਨ ਨੇ ਬੰਦਾ ਬਹਾਦਰ ਅਤੇ ਹੋਰ ਸਿੱਖਾਂ ਨੂੰ ਉਨ੍ਹਾਂ ਦੀ ਜਾਨ ਸਲਾਮਤੀ ਦਾ ਵਚਨ ਦਿੱਤਾ ਤੇ ਕਿਹਾ ਕਿ ਉਹ ਉਹਨਾਂ ਨੂੰ ਮੁਲਾਕਾਤ ਲਈ ਬਾਦਸ਼ਾਹ ਕੋਲ ਭੇਜ ਦੇਵੇਗਾ। ਇਸ ਤੱਥ ਦੀ ਪੁਸ਼ਟੀ ਮੁਹੰਮਦ ਅਲੀ ਖਾਨ ਦੀ ਪੁਸਤਕ "ਬਹਿਰ-ਉਲ-ਮਵਾਜ" ਤੋਂ ਵੀ ਹੋ ਜਾਂਦੀ ਹੈ।

ਉਪਰੋਕਤ ਸਮਝੌਤੇ ਤੋਂ ਬਾਅਦ ਬੰਦਾ ਬਹਾਦਰ ਅਤੇ ਹੋਰ ਸਿੰਘ ਗੜ੍ਹੀ ਤੋਂ ਬਾਹਰ ਆਏ ਤਾਂ ਮੁਗਲ ਆਪਣੇ ਕੌਲ ਇਕਰਾਰਾਂ ਤੋਂ ਮੁਨਕਰ ਹੋ ਗਏ ਅਤੇ ਬੰਦਾ ਬਹਾਦਰ ਸਮੇਤ ਸਭ ਸਿੰਘਾਂ ਨੂੰ ਕੈਦ ਕਰ ਲਿਆ। ਮੁਸਲਮਾਨ ਇਤਿਹਾਸਕਾਰ ਕਾਮਵਰ ਖਾਨ ਲਿਖਦਾ ਹੈ—"ਇਹ ਕਿਸੇ ਦੀ ਅਕਲਮੰਦੀ ਜਾਂ ਬਹਾਦਰੀ ਦਾ ਨਤੀਜਾ ਨਹੀਂ ਸੀ ਬਲਕਿ ਰੱਬ ਦੀ ਮੇਹਰਬਾਨੀ ਸੀ ਕਿ ਇੰਝ ਹੋ ਗਿਆ, ਨਹੀਂ ਤਾਂ ਸਭ ਨੂੰ ਹੀ ਪਤਾ ਹੈ ਸੁਰਗਵਾਸੀ ਬਾਦਸ਼ਾਹ ਬਹਾਦਰ ਸ਼ਾਹ ਨੇ ਆਪਣੇ ਚਾਰੇ ਸਹਿਜ਼ਾਦਿਆਂ ਅਤੇ ਅਣਗਿਣਤ ਅਫਸਰਾਂ ਸਮੇਤ ਇਸ ਬਗਾਵਤ ਨੂੰ ਮਿਟਾਉਣ ਦੇ ਯਤਨ ਕੀਤੇ ਸਨ, ਪਰ ਇਹ ਨਿਸਫਲ ਹੋਏ ਅਤੇ ਹੁਣ ਇਹ ਕਾਫਰ (ਸਿੱਖ) ਅਤੇ ਉਸਦੇ ਸਾਥੀ ਭੁੱਖ ਦੇ ਅਧੀਨ ਹੋਣ ਲਈ ਮਜਬੂਰ ਕਰ ਦਿੱਤੇ ਹਨ।

ਉਪਰੋਕਤ ਹਵਾਲਿਆਂ ਤੋਂ ਪ੍ਰਤਖ ਸਾਬਿਤ ਹੋ ਜਾਂਦਾ ਹੈ ਕਿ ਬੰਦਾ ਬਹਾਦਰ ਜੀ ਨੇ ਭੁੱਖ ਤੋਂ ਤੰਗ ਆ ਕੇ ਅਤੇ ਦੂਜੇ ਪਾਸੇ ਮੁਸਲਮਾਨਾਂ ਦੇ ਕਹਿਣ ਅਤੇ ਵਿਸ਼ਵਾਸ ਦੇਣ ਤੇ ਜੋ ਸਮਝੌਤਾ ੭ ਦਸੰਬਰ ੧੭੧੫ ਈਸਵੀ ਨੂੰ ਕੀਤਾ ਸੀ, ਦੇ ਆਧਾਰ ਤੇ ਗੜ੍ਹੀ ਤੋਂ ਬਾਹਰ ਆਏ ਸਨ। ਮੁਗਲ ਸਿਪਾਹਸਾਲਾਰ ਹਰਾਮਖੋਰ ਤੇ ਬੁਜ਼ਦਿਲ ਨਿਕਲੇ ਜਿਹਨਾਂ ਨੇ ਕੌਲ ਇਕਰਾਰ ਭੁਲਾ ਕੇ ਬੰਦਾ ਬਹਾਦਰ ਤੇ ਉਹਨਾਂ ਦੇ ਸਾਥੀਆਂ ਨੂੰ ਧੋਖੇ ਨਾਲ ਕੈਦ ਕਰਕੇ ਦਿੱਲੀ ਭੇਜ ਦਿਤਾ, ਜਿਥੇ ਉਹਨਾਂ ਨੂੰ ਬੜੀ ਬੇਰਹਿਮੀ ਨਾਲ ਸ਼ਹੀਦ ਕੀਤਾ ਗਿਆ।

*ਪਿੰਡ-ਜੀਆ ਨੱਥਾ*
*ਡਾਕਖਾਨਾ-ਖੁੱਡਾ-੧੪੪੩੦੫*
*ਜ਼ਿਲ੍ਹਾ-ਹੁਸ਼ਿਆਰਪੁਰ (ਪੰਜਾਬ)*

## *ਪ੍ਰੀਤਮ ਸਿੰਘ 'ਕਵੀ'*

*—ਡਾ. ਹੀਰਾ ਸਿੰਘ ਦਿੱਲੀ*

੧

ਅਨੋਖਾ ਇਕ ਉਹ ਕਲਾਕਾਰ ਸੀ,
ਜਦ ਬੋਲੇ ਤਦ ਨਿਰਾ ਪਿਆਰ ਸੀ।
ਫੂਲ ਖਲੇਰੇ ਨਿਤ ਨਿਤ ਨੂਤਨ,
ਸਗਲ ਜਗਤ ਦਾ ਪਿਆਰਾ ਪ੍ਰੀਤਮ

੨

ਉਹਦਾ ਵਰਣਨ ਕਰਨਾ ਔਖਾ,
ਵਿਚ ਗਾਗਰ ਸਾਗਰ ਭਰਨਾ ਔਖਾ,
ਸ਼ਬਦਾਂ ਦਾ ਨਿਖੁਟ ਭੰਡਾਰ ਸੀ,
ਆਦਿ-ਅੰਤ ਉਹ ਨਿਰਾ ਪਿਆਰ ਸੀ

੩

ਸੰਕਟ ਵਿੱਚ ਨਾ ਹਿੰਮਤ ਹਾਰੇ,
ਧੀਰਜ ਧਰਕੇ ਸੋਚ ਵਿਚਾਰੇ।
ਸਭਨਾਂ ਨਾਲੋਂ ਵੱਖਰੇ ਨਿਆਰੇ,
ਇਹ ਸਨ ਮੇਰੇ ਪ੍ਰੀਤਮ ਪਿਆਰੇ

੪

ਦੁਨੀਆਂ ਪੜ੍ਹ-ਪੜ੍ਹ ਸੋਚੇਗੀ ਕਿ,
ਐਸਾ ਵੀ ਹੋਇਆ ਸੀ ਕੋਈ ਕਵੀ।
ਕੋਮਲ ਜਿਹਾ, ਸੋਹਣਾ ਜਿਹਾ, ਜਿਸਦੀ,
ਨਿਰਮਲ ਤੋਂ ਵੀ ਨਿਰਮਲ ਸੀ ਛਵੀ

# ਬਚਪਨ ਦੀ ਮਾਸੂਮੀਅਤ

—ਡਾ. ਕਰਤਾਰ ਸਿੰਘ ਸੂਰੀ*

ਮੇਰੀ ਉਮਰ ਸਕੂਲ ਦਾਖਲ ਹੋਣ ਦੀ ਹੋ ਗਈ ਸੀ, ਜਿਸ ਲਈ ਬਾਊ ਜੀ ਨੇ ਮੇਰੇ ਲਈ ਸਲੇਟ, ਤਖ਼ਤੀ ਤੇ ਇਕ ਪੰਜਾਬੀ ਦਾ ਕਾਇਦਾ 'ਬਾਲਬੋਧ' ਲਿਆ ਦਿੱਤਾ ਤੇ ਘਰ ਹੀ ਮੈਨੂੰ ਪੜ੍ਹਾਣਾ ਸ਼ੁਰੂ ਕਰ ਦਿੱਤਾ। ਪਤਾ ਨਹੀਂ ਕਿੰਨਾ ਕੁ ਸ਼ੌਕ ਸੀ ਤੇ ਕਿੰਨੀ ਵੱਡੀ ਰੀਝ ਸੀ ਉਹਨਾਂ ਨੂੰ ਮੈਨੂੰ ਪੜ੍ਹਾਣ ਦੀ। ਪਹਿਲੇ ਦਿਨ ਜਦੋਂ ਉਹਨਾਂ ਨੇ ਮੈਨੂੰ ਪੜ੍ਹਾਣਾ ਆਰੰਭ ਕਰਨਾ ਸੀ, ਮੇਰੇ ਭਾਬੀ ਜੀ (ਮਾਤਾ ਜੀ) ਦਸਦੇ ਹਨ ਕਿ ਉਸ ਦਿਨ ਉਹਨਾਂ ਨੇ ਆਪ ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕੀਤੀ ਤੇ ਨੇਮ ਅਨੁਸਾਰ ਪਾਠ ਕਰਨ ਉਪਰੰਤ ਮੇਰੀ ਪੜ੍ਹਾਈ ਲਈ ਅਰਦਾਸ ਕੀਤੀ ਤੇ ਸਭ ਆਂਢੀਆਂ-ਗਵਾਂਢੀਆਂ ਵਿੱਚ ਪ੍ਰਸ਼ਾਦ ਵੰਡਣ ਮਗਰੋਂ ਮੈਨੂੰ ਪੜ੍ਹਾਣਾ ਸ਼ੁਰੂ ਕੀਤਾ।

ਜਦੋਂ ਮੈਨੂੰ ਘਰ ਵਿੱਚ ਹੀ ਥੋੜਾ ਬਹੁਤ ਪੜ੍ਹਨਾ ਤੇ ਲਿਖਣਾ ਆ ਗਿਆ ਤਾਂ ਬਾਊ ਜੀ ਨੇ ਮੈਨੂੰ ਦਰਬਾਰ ਸਾਹਿਬ ਦੇ ਇਕ ਬੁੰਗੇ ਵਿਚਲੇ ਪ੍ਰਾਇਮਰੀ ਸਕੂਲ ਵਿੱਚ ਦਾਖ਼ਲ ਕਰਵਾ ਦਿੱਤਾ। ਸ਼ਾਇਦ ਦਰਬਾਰ ਸਾਹਿਬ ਦੇ ਪਾਵਨ ਵਾਤਾਵਰਣ ਵਿੱਚ ਚਲ ਰਹੇ ਇਸ ਸਕੂਲ ਨੂੰ ਹੀ ਮੇਰੀ ਵਿਦਿਆ ਦੀ ਸਹੀ ਬੁਨਿਆਦ ਸਮਝ ਕੇ ਉਹਨਾਂ ਨੇ ਅਜਿਹਾ ਕੀਤਾ ਹੋਵੇ ਤੇ ਨਾਲੇ ਘਰ ਦੇ ਬਿਲਕੁਲ ਨੇੜੇ ਵੀ ਸੀ ਇਹ ਸਕੂਲ। ਇਸ ਤੋਂ ਛੁਟ ਮੇਰਾ ਮਾਮਾ ਜਗਦੀਸ਼, ਜੋ ਮੇਰੇ ਤੋਂ ਸਿਰਫ ਦੋ ਸਾਲ ਵੱਡਾ ਸੀ, ਉਹ ਵੀ ਇਸੇ ਸਕੂਲ ਵਿੱਚ ਦੂਜੀ ਜਮਾਤ ਵਿੱਚ ਪੜ੍ਹਦਾ ਸੀ।

ਮੇਰਾ ਟੈਸਟ ਲੈਕੇ ਮਾਸਟਰ ਜੀ ਨੇ ਮੈਨੂੰ ਕੱਚੀ ਤੇ ਪੱਕੀ ਜਮਾਤ ਵਿੱਚ ਦਾਖਲ ਕਰਨ ਦੀ ਥਾਂ ਸਿੱਧਾ ਪਹਿਲੀ ਜਮਾਤ ਵਿੱਚ ਦਾਖ਼ਲ ਕਰ ਲਿਆ। ਮਾਮਾ ਜਗਦੀਸ਼ ਮੇਰੇ ਨਾਲੋਂ ਇਕ ਜਮਾਤ ਹੀ ਅੱਗੇ ਸੀ। ਅਸੀਂ ਦੋਵੇਂ ਮਾਮਾ ਭਣੇਵਾਂ ਘਰੋਂ ਇਕੱਠੇ ਸਕੂਲ ਜਾਂਦੇ ਤੇ ਇਕੱਠੇ ਹੀ ਘਰ ਵਾਪਸ ਆਉਂਦੇ ਸਾਂ। ਉਂਜ ਮਾਮੇ ਦੀ, ਪੜ੍ਹਾਈ ਵੱਲ ਉੱਕਾ ਹੀ ਕੋਈ ਰੁਚੀ ਨਹੀਂ ਸੀ। ਗੁੱਡੀਆਂ ਪਤੰਗਾਂ ਉਡਾਣ ਦਾ ਉਸ ਨੂੰ ਬਹੁਤ ਸ਼ੌਕ ਸੀ।

ਇਕ ਸਾਲ ਮੈਂ ਇਸ ਸਕੂਲ ਵਿੱਚ ਪੜ੍ਹਿਆ ਤੇ ਦੂਜੀ ਜਮਾਤੇ ਚੜ੍ਹ ਗਿਆ। ਬਾਊ ਜੀ ਨੇ ਮੇਰੇ ਪਾਸ ਹੋਣ ਦੀ ਮਠਿਆਈ ਵੰਡੀ ਸੀ। ਮਾਮਾ ਜਗਦੀਸ਼ ਵੀ ਪਤਾ ਨਹੀਂ ਕਿਵੇਂ ਤੀਜੀ ਜਮਾਤ ਵਿੱਚ ਹੋ ਗਿਆ ਸੀ। ਸਭ ਕੁਝ ਠੀਕ-ਠਾਕ ਚਲ ਰਿਹਾ ਸੀ ਕਿ ਅਚਾਨਕ ਇਕ ਦਿਨ ਬੜੀ ਹੀ ਅਣਸੁਖਾਵੀਂ ਘਟਨਾ ਵਰਤੀ, ਜਿਸ ਕਾਰਨ ਮੈਨੂੰ ਉਹ ਸਕੂਲ ਛੱਡਣਾ ਪਿਆ। ਇਕ ਦਿਨ ਜਦੋਂ ਸਾਰੀ ਛੁੱਟੀ ਦੀ ਘੰਟੀ ਵੱਜੀ, ਅਸੀਂ ਸਾਰਿਆਂ ਨੇ ਝਟਪਟ ਆਪੋ ਆਪਣਿਆਂ ਬਸਤਿਆਂ ਵਿੱਚ ਕਾਪੀਆਂ, ਕਾਇਦੇ ਅਤੇ ਸਲੇਟੀਆਂ ਪੈਂਸਲਾਂ ਆਦਿ ਸਾਂਭੀਆਂ ਅਤੇ ਉੱਠ ਕੇ ਘਰਾਂ ਨੂੰ ਤੁਰਨ ਹੀ ਲੱਗੇ ਸਾਂ ਕਿ ਸਾਡੀ ਜਮਾਤ ਦੇ ਇਕ ਮੁੰਡੇ ਨੇ ਮਾਸਟਰ ਨੂੰ ਸ਼ਕਾਇਤ ਕਰ ਦਿੱਤੀ ਕਿ ਉਸਦੇ ਪਹਾੜਿਆਂ ਦਾ ਕਾਇਦਾ ਕਿਸੇ ਨੇ ਚੁਰਾ ਲਿਆ ਹੈ। ਮੁੰਡਾ ਸ਼ਾਇਦ ਮਾਸਟਰ ਦੇ ਕਿਸੇ ਵਾਕਫ਼ ਦਾ ਪੁੱਤਰ ਸੀ ਜਾਂ ਕਿਸੇ ਅਮੀਰ ਘਰ ਦਾ ਸੀ, ਮਾਸਟਰ ਨੇ ਤੁਰੰਤ ਹੁਕਮ ਜਾਰੀ ਕਰ ਦਿੱਤਾ ਕਿ ਕੋਈ ਵੀ ਮੁੰਡਾ ਕਮਰੇ 'ਚੋਂ ਬਾਹਰ ਨਾ ਜਾਵੇ। ਸਭ ਦੇ ਬਸਤੇ ਖੁਲ੍ਹਾਏ ਗਏ ਤੇ ਤਲਾਸ਼ੀ ਹੋਣ ਲੱਗੀ। ਜਦੋਂ ਮੇਰਾ ਬਸਤਾ ਖੁਲ੍ਹਾਇਆ ਗਿਆ ਤਾਂ ਉਸ ਮੁੰਡੇ ਦਾ 'ਪਹਾੜਾ' ਮੇਰੇ ਬਸਤੇ ਵਿਚੋਂ ਨਿਕਲ ਆਇਆ। ਮੈਨੂੰ ਪਤਾ ਨਹੀਂ ਸੀ ਕਿ ਉਹ ਕਾਇਦਾ ਮੇਰੇ ਬਸਤੇ ਵਿੱਚ ਕਿਵੇਂ ਚਲਾ ਗਿਆ। ਸ਼ਾਇਦ ਕਾਹਲੀ ਵਿੱਚ ਮੈਂ ਗ਼ਲਤੀ ਨਾਲ ਆਪਣਾ ਸਮਝ ਕੇ ਬਸਤੇ ਵਿੱਚ ਪਾ ਲਿਆ ਹੋਵੇ, ਮੈਨੂੰ ਕੁਝ ਯਾਦ ਨਹੀਂ ਸੀ। ਸਾਰੀ ਜਮਾਤ ਵਿੱਚ ਸ਼ੋਰ ਮਚ ਗਿਆ ਕਿ ਚੋਰ ਫੜਿਆ ਗਿਆ, ਕਾਇਦਾ ਮਿਲ ਗਿਆ। ਸਭ ਮੁੰਡੇ ਮੈਨੂੰ ਘੂਰ ਰਹੇ ਸਨ, ਜਾਣੋ ਹਕਾਰਤ ਦੀ ਨਜ਼ਰ ਨਾਲ ਮੈਨੂੰ ਤੱਕ ਰਹੇ ਹੋਣ। ਮਾਸਟਰ ਦੀਆਂ ਅੱਖਾਂ ਵਿੱਚ ਕ੍ਰੋਧ ਦੇ ਲਾਲ ਡੋਰੇ ਝਲਕ ਰਹੇ ਸਨ। ਉਹ ਕਹਿਰ ਭਰੀਆਂ ਨਜ਼ਰਾਂ ਨਾਲ ਮੇਰੇ ਵੱਲ ਵੇਖਣ ਲੱਗਾ। ਡਰ ਨਾਲ ਮੈਂ ਥਰ-ਥਰ ਕੰਬਣ ਲੱਗਾ।

"ਮੁਰਗਾ ਬਣ ਕੇ ਕੰਨ ਫੜ" ਮਾਸਟਰ ਮੇਰੇ ਕੋਲ ਆ ਕੇ ਕੜਕਿਆ। ਮੈਂ ਕਠਪੁਤਲੀ ਵਾਂਗ ਆਗਿਆ ਦਾ ਪਾਲਣ ਕਰਨ ਲੱਗਾ ਪਰ ਮੈਨੂੰ ਮੁਰਗਾ ਬਣ ਕੇ ਲੱਤਾਂ ਥਲਿਓਂ ਹੱਥ ਕੱਢ ਕੇ ਕੰਨਾਂ ਨੂੰ ਲਾਣੇ ਨਾ ਆਏ, ਜਿਵੇਂ ਮਾਸਟਰ ਚਾਹੁੰਦਾ ਸੀ। ਮਾਸਟਰ ਨੇ ਇਕ ਜ਼ੋਰ ਦੀ ਲੱਤ ਮੇਰੀ ਪਿੱਠ ਤੇ ਮਾਰੀ ਤੇ ਮੈਨੂੰ ਮੁਰਗਾ ਬਣਾਕੇ ਕੰਨਾਂ ਨੂੰ ਹੱਥ ਲਾਣੇ ਸਿਖਾ ਦਿੱਤੇ। ਮੈਂ ਬੜੀ ਮੁਸ਼ਕਲ ਨਾਲ ਉਸਦੇ ਹੁਕਮ ਦੀ ਪਾਲਣਾ ਕੀਤੀ। ਕੁਝ ਸਮਾਂ ਮੈਂ ਇਸ ਹੈਵਾਨੀ ਸਜ਼ਾ ਨੂੰ ਭੁਗਤਦਾ ਰਿਹਾ, ਅਖੀਰ ਮਾਸਟਰ ਨੇ ਮੈਨੂੰ ਉੱਠਕੇ ਖੜ੍ਹਾ ਹੋਣ ਲਈ ਕਿਹਾ। ਮੇਰੀ ਪਿੱਠ, ਲੱਤਾਂ ਤੇ ਬਾਹਵਾਂ ਦੁਖ ਰਹੀਆਂ ਸਨ। ਮੈਂ ਉੱਚੀ ਰੋਣੋਂ ਵੀ

* ਲੇਖਕ ਸ. ਨਾਨਕ ਸਿੰਘ ਨਾਵਲਕਾਰ ਦਾ ਵੱਡਾ ਸਪੁੱਤਰ ਹੈ। ਬਾਊ ਜੀ ਤੋਂ ਭਾਵ ਸ. ਨਾਨਕ ਸਿੰਘ ਹੀ ਹੈ। —ਸੰਪਾਦਕ

ਡਰਦਾ ਸਾਂ, ਅੰਦਰੋਂ-ਅੰਦਰੀ ਬੁਸਕ ਰਿਹਾ ਸੀ। ਇੱਥੇ ਹੀ ਬੱਸ ਨਹੀਂ ਉਸ ਮੇਰੇ ਹੱਥਾਂ ਤੇ ਡੂੰਟੇ ਵੀ ਮਾਰਨ ਲੱਗਾ। ਮੈਂ ਬਥੇਰਾ ਕਿਹਾ ਕਿ ਮੈਂ ਚੋਰੀ ਨਹੀਂ ਕੀਤੀ, ਪਰ ਮਾਸਟਰ ਇਹ ਗੱਲ ਮੰਨਣ ਨੂੰ ਤਿਆਰ ਨਹੀਂ ਸੀ ਤੇ ਉਸਦਾ ਗੁੱਸਾ ਠੰਢਾ ਹੋਣ ਵਿੱਚ ਹੀ ਨਹੀਂ ਸੀ ਆ ਰਿਹਾ। ਉਹ ਬਾਰ-ਬਾਰ ਇਹੀ ਕਹੀ ਜਾ ਰਿਹਾ ਸੀ : 'ਦੱਸ ਤੈਨੂੰ ਚੋਰੀ ਕਰਨੀ ਕਿਸਨੇ ਸਿਖਾਈ ਐ ?" ਮੈਂ ਮਾਰ ਖਾ-ਖਾ ਕੇ ਬੁਰੀ ਤਰ੍ਹਾਂ ਚਿੱਲਾ ਰਿਹਾ ਸਾਂ। ਪਰ ਮਾਸਟਰ ਨੂੰ ਨ ਤਾਂ ਮੇਰੇ 'ਤੇ ਤਰਸ ਆ ਰਿਹਾ ਸੀ ਤੇ ਨ ਹੀ ਮੇਰੀ ਬੇਗੁਨਾਹੀ ਤੇ ਵਿਸ਼ਵਾਸ।

"ਆਖਰੀ ਵਾਰ ਮੈਂ ਤੈਨੂੰ ਆਖਦਾ ਹਾਂ ਕਿ ਜੇ ਤੂੰ ਸੱਚ ਸੱਚ ਦੱਸ ਦੇਵੇਂ ਕਿ ਤੈਨੂੰ ਚੋਰੀ ਕਰਨੀ ਕਿੰਨੇ ਸਿਖਾਈ ਹੈ ਤਾਂ ਮੈਂ ਤੈਨੂੰ ਛੱਡ ਦੇਵਾਂਗਾ" ਮਾਸਟਰ ਨੇ ਅਜੀਬ ਤੇ ਬੇਥਵਾ ਸਵਾਲ ਮੇਰੇ ਸਾਹਮਣੇ ਰੱਖ ਦਿੱਤਾ ਸੀ।

ਮੇਰੇ ਬਾਲ-ਮਨ ਨੇ ਸਹਿਜ-ਸੁਭਾ ਹੀ ਬਚਾਅ ਦਾ ਇਲਾਜ ਲੱਭ ਲਿਆ ਤੇ ਮੇਰੇ ਮੂੰਹੋਂ ਆਪ-ਮੁਹਾਰੇ ਨਿਕਲ ਗਿਆ, "ਮੇਰੇ ਮਾਮਾ ਜਗਦੀਸ਼ ਨੇ ਮੈਨੂੰ ਚੋਰੀ ਕਰਨੀ ਸਿਖਾਈ ਹੈ।"

"ਕਿੱਥੇ ਰਹਿੰਦਾ ਤੇਰਾ ਮਾਮਾ ?" ਮਾਸਟਰ ਨੇ ਸਵਾਲ ਕੀਤਾ।

"ਉਹ ਤੀਜੀ ਵਿੱਚ ਪੜ੍ਹਦਾ ਹੈ, ਇੱਥੇ ਹੀ।" ਮੈਂ ਕੰਬਦੀ ਆਵਾਜ਼ ਵਿੱਚ ਬੋਲਿਆ।

ਮਾਸਟਰ ਨੇ ਮੈਨੂੰ ਛੱਡ ਦਿੱਤਾ ਤੇ ਇਕ ਮੁੰਡੇ ਨੂੰ ਭੇਜ ਕੇ ਮੇਰੇ ਮਾਮੇ ਨੂੰ ਸੱਦ ਲਿਆਂਦਾ, ਜੋ ਅਜੇ ਆਪਣੀ ਜਮਾਤ ਵਿੱਚ ਹੀ ਸੀ। ਹੈਰਾਨ ਜਿਹਾ ਹੋਇਆ ਮਾਮਾ ਮਾਸਟਰ ਦੇ ਸਨਮੁੱਖ ਖੜ੍ਹਾ ਸੀ। ਮਾਸਟਰ ਨੇ ਮਾਮੇ ਨੂੰ ਕੋਈ ਪ੍ਰਸ਼ਨ ਨਹੀਂ ਕੀਤਾ, ਸਗੋਂ ਆਉਂਦਿਆਂ ਹੀ ਮੁਰਗਾ ਬਣ ਕੇ ਕੰਨ ਫੜਨ ਦਾ ਆਦੇਸ਼ ਦਿੱਤਾ। ਡਰਿਆ ਤੇ ਸਹਿਮਿਆ ਹੋਇਆ ਮਾਮਾ ਬਗੈਰ ਕਾਰਨ ਨੂੰ ਜਾਣਨ ਦੇ ਮਾਸਟਰ ਦੇ ਹੁਕਮ ਦੀ ਤਾਮੀਲ ਕਰ ਗਿਆ। ਮਾਸਟਰ ਦੀ ਸੋਟੀ ਹੁਣ ਮੇਰੀ ਥਾਂ ਤੇ ਮਾਮੇ 'ਤੇ ਵਰ੍ਹ ਰਹੀ ਸੀ ਤੇ ਮਾਮਾ ਬੁਰੀ ਤਰ੍ਹਾਂ ਚਿੱਲਾ ਰਿਹਾ ਸੀ। ਮੈਥੋਂ ਮਾਮੇ ਨੂੰ ਪੈਂਦੀ ਮਾਰ ਦੇਖੀ ਨਹੀਂ ਸੀ ਜਾਂਦੀ। ਜਦੋਂ ਮਾਸਟਰ ਮਾਰ ਮਾਰ ਕੇ ਥੱਕ ਗਿਆ ਤਾਂ ਉਸਨੇ ਜਗਦੀਸ਼ ਨੂੰ ਖੜਾ ਹੋਣ ਲਈ ਕਿਹਾ ਤੇ ਪੁੱਛਿਆ ਕਿ ਦੱਸ ਤੂੰ ਇਸ ਮੁੰਡੇ ਨੂੰ ਚੋਰੀ ਕਰਨ ਦੀ ਆਦਤ ਕਿਉਂ ਪਾਈ ਐ ? ਆਪ ਤਾਂ ਤੂੰ ਵਿਗੜਿਆ ਹੀ ਹੋਇਐਂ ਪਰ ਇਸ ਨੂੰ ਕਿਉਂ ਵਿਗਾੜ ਰਿਹਾ ਐਂ ?" ਮਾਮਾ ਜਗਦੀਸ਼ ਜੋ ਮਾਰ ਖਾਕੇ ਪਹਿਲਾਂ ਤੋਂ ਹੀ ਅਧਮੋਇਆ ਹੋ ਚੁੱਕਾ ਸੀ, ਮਾਸਟਰ ਦੇ ਇਸ ਵਾਕ ਦੇ ਅਰਥ ਸਮਝਣ ਤੋਂ ਬਿਲਕੁਲ ਅਸਮਰਥ ਸੀ। ਇਹ ਸਭ ਕੁਝ ਉਸ ਦੀ ਸਮਝ ਤੋਂ ਬਾਹਰ ਸੀ, ਉਹ ਰੋਈ ਜਾ ਰਿਹਾ ਸੀ।

"ਦੱਸ ਮੁੜ ਕੇ ਅਜਿਹਾ ਕੰਮ ਤਾਂ ਨਹੀਂ ਕਰੇਂਗਾ।" ਮਾਸਟਰ ਫਿਰ ਕੜਕਿਆ।

"ਨਹੀਂ ਜੀ" ਆਪ ਮੁਹਾਰੇ ਮਾਸੂਮ ਮਾਮੇ ਦੇ ਮੂੰਹੋਂ ਨਿਕਲਿਆ।

"ਕਰ ਤੌਬਾ ਚੋਰੀ ਤੋਂ ਤੇ ਲਾ ਕੰਨਾਂ ਨੂੰ ਹੱਥ" ਮਾਸਟਰ ਨੇ ਫ਼ੈਸਲਾ ਸੁਣਾਇਆ। ਮਾਮੇ ਨੇ ਹੁਕਮ ਦੀ ਪਾਲਣਾ ਕੀਤੀ। ਅਖ਼ੀਰ ਮਾਸਟਰ ਨੇ ਕਿਹਾ : "ਜਾਓ ਦਫ਼ਾ ਹੋ ਜਾਓ ਹੁਣ ਦੋਵੇਂ।"

ਅਸੀਂ ਦੋਵੇਂ ਰੋਂਦੇ ਸਿਸਕਦੇ ਘਰ ਵੱਲ ਤੁਰ ਪਏ। ਮਾਮਾ ਰੋਹ ਭਰੀਆਂ ਅੱਖਾਂ ਨਾਲ ਮੈਨੂੰ ਵੇਖ ਰਿਹਾ ਸੀ। ਸ਼ਾਇਦ ਹੁਣ ਤਕ ਉਸ ਨੂੰ ਸਾਰੇ ਮਾਮਲੇ ਦੀ ਕੈਫ਼ੀਅਤ ਸਮਝ ਆ ਚੁੱਕੀ ਸੀ। ਝਟਪਟ ਉਹ ਮੇਰੇ ਵੱਲ ਮੁੜਿਆ ਤੇ ਬਿਨਾਂ ਕੁਝ ਸੋਚੇ ਸਮਝੇ ਦੋ ਤਿੰਨ ਥੱਪੜ ਮੇਰੇ ਮੂੰਹ ਤੇ ਜੜ ਦਿੱਤੇ। ਤੇ ਨਾਲ ਹੀ ਨਾਲ ਗੁੱਸੇ ਵਿੱਚ ਮੈਨੂੰ ਕਹਿਣ ਲੱਗਾ–"ਘਰ ਚਲ ਲੈ ਬੱਚੂ, ਬਾਊ ਜੀ ਤੋਂ ਤੈਨੂੰ ਛਤਰੋਲ ਨ ਪਵਾਈ ਤਾਂ ਤੂੰ ਕੀ ਯਾਦ ਕਰੇਂਗਾ।" ਮੈਨੂੰ ਮਾਸਟਰ ਤੇ ਮਾਮੇ ਦੀ ਮਾਰ ਤੋਂ ਬਾਅਦ ਬਾਊ ਜੀ ਤੋਂ ਪੈਣ ਵਾਲੀ ਕੁੱਟ ਡਰਾ ਰਹੀ ਸੀ। ਮੈਂ ਮਾਮੇ ਦੇ ਬੜੇ ਤਰਲੇ ਕੀਤੇ ਕਿ ਉਹ ਬਾਊ ਜੀ ਨੂੰ ਕੁਝ ਨਾ ਦੱਸੇ ਪਰ ਉਹ ਦੱਸਣ ਲਈ ਬਜ਼ਿੱਦ ਸੀ।

ਘਰ ਪਹੁੰਚਦਿਆਂ ਹੀ ਮਾਮੇ ਨੇ ਬਾਊ ਜੀ ਨੂੰ ਸਾਰੀ ਵਾਰਦਾਤ ਕਹਿ ਸੁਣਾਈ। ਬਾਊ ਜੀ ਉਹਦੀਆਂ ਗੱਲਾਂ ਸੁਣ ਕੇ ਬੇਹੱਦ ਦੁਖੀ ਹੋਏ ਤੇ ਮਾਮੇ ਨੂੰ ਗਲੇ ਨਾਲ ਲਾ ਲਿਆ। ਮੈਂ ਮਨ ਵਿੱਚ ਸੋਚ ਰਿਹਾ ਸਾਂ ਕਿ ਮਾਰ ਖਾਣ ਦੀ ਮੇਰੀ ਵਾਰੀ ਆਈ ਕਿ ਆਈ। ਪਰ ਬਾਊ ਜੀ ਨੇ ਮੈਨੂੰ ਪਿਆਰ ਨਾਲ ਗੋਦੀ ਵਿੱਚ ਲੈਂਦਿਆਂ ਕਿਹਾ ਕਿ ਹੁਣ ਸਾਰੀ ਗੱਲ ਤੂੰ ਸੁਣਾ ਮੈਨੂੰ। ਮੈਂ ਸ਼ੁਰੂ ਤੋਂ ਲੈ ਕੇ ਅਖੀਰ ਤਕ ਸਾਰੀ ਘਟਨਾ ਬਾਊ ਜੀ ਨੂੰ ਸੁਣਾ ਦਿੱਤੀ। ਬਾਊ ਜੀ ਨੇ ਮੋਹ-ਭਰੇ ਸ਼ਬਦਾਂ ਵਿਚ ਮੈਨੂੰ ਕਿਹਾ– "ਮੈਨੂੰ ਪਤਾ ਹੈ ਕਿ ਤੂੰ ਚੋਰੀ ਨਹੀਂ ਕੀਤੀ। ਤੂੰ ਤਾਂ ਆਪਣੀ ਮਾਰ ਤੋਂ ਬਚਣ ਲਈ ਮਾਮੇ ਦਾ ਨਾਂ ਲਾ ਦਿੱਤਾ, ਕਿਉਂਕਿ ਤੈਨੂੰ ਪਤਾ ਨਹੀਂ ਸੀ ਕਿ ਮਾਮੇ ਨੂੰ ਵੀ ਉਹ ਨਿਰਦਈ ਇਸ ਬੁਰੀ ਤਰ੍ਹਾਂ ਕੁੱਟੇਗਾ। ਜੇ ਤੈਨੂੰ ਇਸ ਗੱਲ ਦਾ ਪਤਾ ਹੁੰਦਾ ਤਾਂ ਤੂੰ ਇਸ ਤਰ੍ਹਾਂ ਕਦੇ ਨਾ ਕਰਦਾ। ਹੈ ਨਾ ?" ਮੈਂ 'ਹਾਂ' ਵਿੱਚ ਸਿਰ ਹਿਲਾ ਦਿੱਤਾ ਤੇ ਵਿਚੋਂ ਹੈਰਾਨ ਵੀ ਹੋਇਆ ਕਿ ਬਾਊ ਜੀ ਨੂੰ ਇਸ ਸਭ ਕੁਝ ਦਾ ਕਿਵੇਂ ਪਤਾ ਲੱਗ ਗਿਆ। ਬਾਊ ਜੀ ਕੁਝ ਦੇਰ ਮੇਰੇ ਵੱਲ ਦੇਖਦੇ ਰਹੇ ਤੇ ਫਿਰ ਕਹਿਣ ਲੱਗੇ "ਬੇਟੇ ਜਿਸ ਵੇਲੇ ਤੇਰੇ ਮਾਮੇ ਨੂੰ ਮਾਰ ਪੈ ਰਹੀ ਸੀ ਤੇਰਾ ਕੀ ਹਾਲ ਹੋ

ਰਿਹਾ ਸੀ ਉਸ ਵੇਲੇ, ਮੈਂ ਸਮਝ ਸਕਨਾ। ਪਰ ਇਹ ਤਾਂ ਤੂੰ ਜਾਣਨਾ ਹੈਂ ਕਿ ਉਸਨੂੰ ਮਾਰ ਪਵਾਣ ਦਾ ਜ਼ਿੰਮੇਵਾਰ ਤੂੰ ਹੀ ਸੈਂ, ਠੀਕ ਹੈ ਨਾ ?" ਮੈਂ ਫਿਰ ਹਾਂ ਵਿੱਚ ਸਿਰ ਹਿਲਾ ਦਿੱਤਾ, "ਤੇ ਫਿਰ ਤੂੰ ਮਾਮੇ ਕੋਲੋਂ ਮਾਫ਼ੀ ਮੰਗ ਕਿ ਮੈਥੋਂ ਭੁੱਲ ਹੋ ਗਈ ਹੈ, ਮੈਂ ਫਿਰ ਅਜਿਹਾ ਨਹੀਂ ਕਰਾਂਗਾ।" ਬਾਊ ਜੀ ਨੇ ਕਿਹਾ। ਮੈਂ ਮਾਮੇ ਕੋਲੋਂ ਮਾਫ਼ੀ ਮੰਗੀ ਤਾਂ ਮਾਮੇ ਨੇ ਆਪਣੇ ਵਡੱਪਨ ਦਾ ਸਬੂਤ ਦੇਂਦਿਆਂ, ਮੈਨੂੰ ਗਲਵਕੜੀ ਵਿੱਚ ਲੈਂਦਿਆਂ ਕਿਹਾ, "ਮੈਨੂੰ ਵੀ ਮਾਫ਼ ਕਰ ਦੇ, ਮੈਂ ਵੀ ਤਾਂ ਤੈਨੂੰ ਥਪੜ ਮਾਰੇ ਸੀ।" ਅਸੀਂ ਦੋਵੇਂ ਫਿਰ ਇਕਮਿਕ ਹੋ ਗਏ।

ਅਗਲੇ ਦਿਨ ਬਾਊ ਜੀ ਨੇ ਸਾਡੇ ਦੋਹਾਂ ਦਾ ਨਾਂ ਸਕੂਲ ਵਿਚੋਂ ਕਟਵਾ ਦਿੱਤਾ। ਮਾਮੇ ਨੇ ਤਾਂ ਸ਼ੁਕਰ ਕੀਤਾ ਕਿ ਪੜ੍ਹਨੋ ਜਾਨ ਛੁੱਟੀ ਅਤੇ ਆਪਣਾ ਫ਼ੈਸਲਾ ਸੁਣਾ ਦਿੱਤਾ ਕਿ ਉਸਨੇ ਅੱਗੋਂ ਨਹੀਂ ਪੜ੍ਹਨਾ। ਘਰਦਿਆਂ ਨੇ ਬੜਾ ਸਮਝਾਇਆ ਪਰ ਉਹ ਸਕੂਲ ਵਿੱਚ ਨਾ ਦਾਖ਼ਲ ਹੋਣ ਲਈ ਬਜ਼ਿੱਦ ਸੀ। ਮੈਨੂੰ ਬਾਊ ਜੀ ਨੇ ਸਰਕਾਰੀ ਪ੍ਰਾਇਮਰੀ ਸਕੂਲ ਵਿੱਚ ਦਾਖ਼ਲ ਕਰਵਾ ਦਿੱਤਾ।

ਮਾਮਾ ਜਗਦੀਸ਼ ਨੂੰ ਮੇਰੇ ਸਾਥ ਦੀ ਤੇ ਮੈਨੂੰ ਉਸਦੇ ਨਾਲ ਰਹਿਣ ਦੀ ਆਦਤ ਜਿਹੀ ਬਣ ਗਈ ਸੀ। ਮੈਨੂੰ ਇੱਕਲਿਆਂ ਸਕੂਲ ਜਾਣਾ–ਆਉਣਾ ਬੜਾ ਔਖਾ ਲਗਦਾ ਸੀ। ਮਾਮਾ ਮੈਨੂੰ ਜਦੋਂ ਮਿਲਦਾ ਮੈਨੂੰ ਕਹਿੰਦਾ–"ਛੱਡ ਏਨ੍ਹਾਂ ਪੜ੍ਹਾਈਆਂ ਦਾ ਖਹਿੜਾ, ਅਸੀਂ ਮੌਜ ਨਾਲ ਸਾਰਾ ਦਿਨ ਗੁੱਡੀਆਂ ਉਡਾਵਾਂਗੇ।" ਮੈਨੂੰ ਮਾਮੇ ਦੀ ਗੱਲ ਚੰਗੀ ਲਗਦੀ, ਪਰ ਬਾਊ ਜੀ ਤੋਂ ਡਰ ਲੱਗਦਾ। ਮੈਂ ਕਹਿੰਦਾ–"ਬਾਊ ਜੀ ਨੂੰ ਪਤਾ ਲਗ ਗਿਆ ਤਾਂ ਮਾਰਨਗੇ।" ਮਾਮੇ ਨੂੰ ਇਕ ਢੰਗ ਸੁੱਝਾ–ਉਹ ਮੈਨੂੰ ਮੇਰੇ ਸਕੂਲ ਤੋਂ ਅੱਧੀ ਛੁੱਟੀ ਵੇਲੇ ਆਪਣੇ ਨਾਲ ਲੈ ਜਾਂਦਾ–ਸਕੱਤਰੀ ਬਾਗ਼ ਵਿੱਚ ਉਹ ਗੁੱਡੀਆਂ ਉਡਾਂਦਾ ਤੇ ਮੈਂ ਡੋਰ ਦਾ ਪਿੰਨਾ ਫੜਦਾ ਜਾਂ ਉਸਦੀ ਗੁੱਡੀ ਨੂੰ ਕੰਨੀ ਦੇਂਦਾ ਤੇ ਪੇਚਾ ਲੱਗਾ ਦੇਖ ਦੇਖ ਖੁਸ਼ ਹੁੰਦਾ ਰਹਿੰਦਾ। ਸਕੂਲ ਦੀ ਸਾਰੀ ਛੁੱਟੀ ਵੇਲੇ ਉਹ ਮੈਨੂੰ ਘਰ ਤੋਰ ਦੇਂਦਾ। ਘਰ ਦੇ ਸਮਝਦੇ ਕਿ ਮੈਂ ਪੜ੍ਹ ਕੇ ਆਇਆ ਹਾਂ।

ਉਨ੍ਹੀਂ ਦਿਨੀਂ ਅੰਮ੍ਰਿਤਸਰ ਵਿੱਚ ਗੁੱਡੀਆਂ, ਪਤੰਗਾਂ ਉਡਾਣ ਦਾ ਸ਼ੌਕ ਲੋਕਾਂ ਵਿੱਚ ਬੜਾ ਪ੍ਰਬਲ ਸੀ। ਉਂਜ ਤਾਂ ਅੱਜਕਲ੍ਹ ਵੀ ਅੰਮ੍ਰਿਤਸਰ ਤੇ ਪੰਜਾਬ ਦੇ ਸ਼ਹਿਰਾਂ ਵਿੱਚ ਗੁੱਡੀਆਂ ਉਡਦੀਆਂ ਹਨ ਪਰ ਉਸ ਸਮੇਂ ਅੰਮ੍ਰਿਤਸਰ ਤਾਂ ਪਤੰਗਬਾਜ਼ੀ ਦਾ ਇਕ ਵੱਡਾ ਕੇਂਦਰ ਸੀ। ਨ ਕੇਵਲ ਨੌਜਵਾਨ, ਬਲਕਿ ਧੰਨਵਾਨ ਤੇ ਰੱਜੇ-ਪੁੱਜੇ ਖ਼ਾਨਦਾਨੀ ਬਜ਼ੁਰਗ ਵੀ ਇਸ ਖੇਡ ਦੇ ਸ਼ੌਕੀਨ ਤੇ ਮਾਹਿਰ ਸਨ। ਮੇਰੇ ਨਾਨਾ ਜੀ ਜੋ ਉਸ ਸਮੇਂ ਪੰਜਾਹ ਦੇ ਲਗਭਗ ਹੋਣਗੇ, ਪਤੰਗਬਾਜ਼ੀ ਦੇ ਬਹੁਤ ਸ਼ੌਕੀਨ ਸਨ ਤੇ ਆਪਣੇ ਇਲਾਕੇ ਵਿੱਚ ਮੰਨੇ ਹੋਏ ਪਤੰਗਬਾਜ਼ੀ ਦੇ ਖਿਡਾਰੀ ਸਨ, ਸ਼ਾਮ ਨੂੰ ਨਿਸ਼ਚਿਤ ਸਮੇਂ ਉਹਨਾਂ ਨੇ ਆਪਣੇ ਤ੍ਰੈ-ਮੰਜ਼ਿਲੇ ਮਕਾਨ ਦੇ ਧੁਰ ਕੋਠੇ ਤੇ ਪਹੁੰਚ ਜਾਣਾ ਗੁੱਡੀਆਂ ਉਡਾਣ ਲਈ। ਹੋਰ ਵੀ ਕਈ ਸ਼ੌਕੀਨ ਤੇ ਚੇਲੇ ਬਾਲੇ ਉਹਨਾਂ ਦੇ ਨਾਲ ਹੁੰਦੇ। ਮੈਂ ਤੇ ਮਾਮਾ ਜਗਦੀਸ਼ ਵੀ, ਜੋ ਇਸ ਸਮੇਂ ਦੀ ਇੰਤਜ਼ਾਰ ਵਿੱਚ ਰਹਿੰਦੇ, ਪਹਿਲਾਂ ਹੀ ਉੱਥੇ ਮੌਜੂਦ ਹੁੰਦੇ। ਨਾਨਕਾ ਘਰ, ਸਾਡੇ ਘਰ ਤੋਂ ਬਹੁਤਾ ਦੂਰ ਨਹੀਂ ਸੀ ਤੇ ਉੱਥੇ ਕਿਸੇ ਵੇਲੇ ਵੀ ਆਉਣ ਜਾਣ ਤੇ ਬਾਊ ਜੀ ਵਲੋਂ ਮੇਰੇ ਤੇ ਕੋਈ ਪਾਬੰਦੀ ਨਹੀਂ ਸੀ। ਉਂਜ ਵੀ, ਬਾਊ ਜੀ ਦਾ ਧਿਆਨ ਲਿਖਣ ਵੱਲ ਵਧੇਰੇ ਹੁੰਦਾ–ਖ਼ਾਸ ਕਰਕੇ ਜਦੋਂ ਉਹ ਕੋਈ ਨਵਾਂ ਨਾਵਲ ਲਿਖਣ ਦੀ ਰੌਅ ਵਿੱਚ ਹੁੰਦੇ ਤਾਂ ਸਾਡੇ ਵੱਲੋਂ ਅਕਸਰ ਬੇਪਰਵਾਹ ਹੋ ਜਾਂਦੇ। ਮੈਂ ਇਸ ਗੱਲ ਦਾ ਲਾਭ ਉਠਾਣ ਲੱਗ ਪਿਆ। ਹੁਣ ਕਈ ਵਾਰੀ ਮੈਂ ਸਕੂਲੋਂ ਵੀ ਨਾਗਾ ਪਾਣ ਲੱਗ ਪਿਆ ਤੇ ਹੌਲੀ-ਹੌਲੀ ਇਹ ਨਾਗੇ ਵਧਣ ਲੱਗ ਪਏ।

ਪਤੰਗਾਂ ਦੇ ਮੌਸਮ ਵਿੱਚ–ਖ਼ਾਸ ਕਰਕੇ ਰੁੱਤ ਵਿੱਚ ਨਾਨਾ ਜੀ ਘੱਟ ਤੋਂ ਘੱਟ ਬਾਰਾਂ ਗੋਟਾਂ ਡੋਰ ਲਵਾਂਦੇ ਤੇ ਵਧੀਆ ਮਾਜਾ ਲਗਵਾਂਦੇ। ਮਾਮਾ ਜਗਦੀਸ਼ ਉਹਨਾਂ ਦਾ ਸਾਥ ਦੇਂਦਾ ਤੇ ਇਕ ਹੋਰ ਮੁੰਡਾ ਡੋਰ ਦਾ ਪਿੰਨਾ ਹੱਥ ਵਿੱਚ ਫੜੀ ਰਖਦਾ ਤੇ ਪਤੰਗ ਲਈ ਡੋਰ ਛੱਡੀ ਜਾਂਦਾ। ਵੱਖ-ਵੱਖ ਪਿੜੀਆਂ ਵਾਲਾ ਰੰਗਦਾਰ ਡੋਰ ਦਾ ਪਿੰਨਾ ਹੌਲੀ-ਹੌਲੀ ਖ਼ਾਲੀ ਹੋਈ ਜਾਂਦਾ। ਨਾਨਾ ਜੀ ਦੀ ਪਤੰਗ ਸਭ ਤੋਂ ਵੱਡੇ ਆਕਾਰ ਦੀ ਹੁੰਦੀ, ਜੋ ਧੁਰ ਆਸਮਾਨਾਂ ਨੂੰ ਜਾ ਛੂਹੰਦੀ। ਉਹਨਾਂ ਨਾਲ ਪੇਚਾ ਲਾਣ ਲਈ ਸਾਧਾਰਣ ਪਤੰਗਬਾਜ਼ ਹੌਂਸਲਾ ਨਹੀਂ ਸਨ ਕਰਦੇ। ਨਾਨਾ ਜੀ ਦੇ ਬਰਾਬਰ ਦੇ, ਮੰਨੇ ਹੋਏ ਖਿਡਾਰੀ ਹੀ ਉਹਨਾਂ ਨਾਲ ਪੇਚਾ ਲਾਣ ਦੀ ਵੰਗਾਰ ਨੂੰ ਕਬੂਲ ਕਰਦੇ। ਨਾਨਾ ਜੀ ਦੀ ਪਤੰਗ ਕਦੀ ਘੱਟ ਵੱਧ ਹੀ ਕੱਟੀ ਜਾਂਦੀ। ਅਕਸਰ ਜਿੱਤ ਉਹਨਾਂ ਦੀ ਹੀ ਹੁੰਦੀ। ਜਿਸ ਨਾਲ ਪੇਚਾ ਲਾਕੇ, ਉਹ ਅਗਲੇ ਦੀ ਪਤੰਗ ਕੱਟ ਲੈਂਦੇ, ਉਸੇ ਪਤੰਗ ਨੂੰ ਉਹ ਆਪਣੀ ਪਤੰਗ ਨਾਲ ਭਵਾਂਟਣੀਆਂ ਦੇ ਦੇ ਕੇ ਅੜੁੰਗ ਲੈਂਦੇ ਤੇ ਉਸ ਨੂੰ ਵੀ ਖਿੱਚ ਲਿਆਂਦੇ। ਮੈਨੂੰ ਯਾਦ ਹੈ ਕਿ ਇਕ ਵਾਰੀ ਨਾਨਾ ਜੀ ਨੇ ਆਪਣੇ ਵੱਡ-ਆਕਾਰੀ ਗੁੱਡੇ ਨਾਲ ਦੋ ਗੁੱਡੀਆਂ ਅੜੁੰਗ ਲਿਆਂਦੀਆਂ ਸਨ। ਜਦੋਂ ਵੀ ਕਿਸੇ ਦੀ ਪਤੰਗ ਨਾਨਾ ਜੀ ਕੱਟ ਦੇਂਦੇ ਤਾਂ ਅਸੀਂ ਸਾਰੇ 'ਬੋ ਕਾਟਾ' ਦੀਆਂ ਉੱਚੀਆਂ ਆਵਾਜ਼ਾਂ ਨਾਲ ਆਸਮਾਨ ਸਿਰ 'ਤੇ ਚੁੱਕ ਲੈਂਦੇ ਤੇ ਆਪਣੀ ਜਿੱਤ ਅਤੇ

ਅਗਲੇ ਦੀ ਹਾਰ ਦੀ ਖੁਸ਼ੀ ਦਾ ਇਜ਼ਹਾਰ ਕਰਦੇ। ਜਦ ਕਦੇ ਨਾਨਾ ਜੀ ਦੀ ਪਤੰਗ ਕੱਟੀ ਜਾਂਦੀ ਤਾਂ ਨਾਨਾ ਜੀ ਆਪਣੀ ਡੋਰ ਨੂੰ ਵਾਪਸ ਨਹੀਂ ਸਨ ਖਿੱਚਦੇ, ਸਗੋਂ ਆਪਣੇ ਹੱਥ ਵਿੱਚ ਫੜੀ ਡੋਰ ਉੱਥੋਂ ਹੀ ਤੋੜ ਦੇਂਦੇ ਤਾਂ ਜੋ ਜਿਸ ਕਿਸੇ ਨੇ ਵੀ ਡੋਰ ਲੁਟਣੀ ਹੋਵੇ, ਖੁੱਲ੍ਹੇ ਦਿਲ ਨਾਲ ਲੁੱਟ ਲਵੇ। ਮੈਂ ਤੇ ਮਾਮਾ ਜਗਦੀਸ਼ ਨਾਨਾ ਜੀ ਦੀ ਪਤੰਗਬਾਜ਼ੀ ਦੇ ਹੁਨਰ ਨੂੰ ਬੜੇ ਧਿਆਨ ਨਾਲ ਤੇ ਚਾਅ ਨਾਲ ਦੇਖਦੇ ਤੇ ਮਾਣਦੇ ਸਾਂ।

ਜਿਉਂ-ਜਿਉਂ ਗੁੱਡੀਆਂ ਪਤੰਗਾਂ ਦੀ ਖੇਡ ਵਿੱਚ ਮੇਰਾ ਸ਼ੌਕ ਵਧਦਾ ਗਿਆ ਤਿਉਂ-ਤਿਉਂ ਮੇਰੀ ਪੜ੍ਹਾਈ ਵੱਲ ਰੁਚੀ ਘਟਦੀ ਗਈ ਤੇ ਸਕੂਲ ਦੀਆਂ ਹਾਜ਼ਰੀਆਂ ਦੀ ਗਿਣਤੀ ਵੀ ਘਟਦੀ ਗਈ।

ਸਾਡੇ ਸਕੂਲ ਦੇ ਸਾਲਾਨਾ ਇਮਤਿਹਾਨ ਹੋਣ ਵਾਲੇ ਸਨ, ਪਰ ਮੈਨੂੰ ਜਿਵੇਂ ਇਨ੍ਹਾਂ ਦੀ ਕੋਈ ਹੋਸ਼ ਨਹੀਂ ਸੀ। ਮੈਂ ਤਾਂ ਬਸ ਆਪਣੇ ਗੁੱਡੀਆਂ ਦੇ ਨਵੇਂ ਮਾਹੌਲ ਵਿੱਚ ਖੁਸ਼ ਤੇ ਮਸਤ ਸਾਂ। ਇਮਤਿਹਾਨ ਸ਼ੁਰੂ ਹੋ ਗਏ ਪਰ ਮੈਂ ਇਕ ਵੀ ਪਰਚਾ ਦੇਣ ਨਾ ਪਹੁੰਚਿਆ। ਘਰੋਂ ਇਮਤਿਹਾਨ ਦੇਣ ਜਾਣਾ। ਜਾਣ ਲੱਗਿਆਂ ਭਾਬੀ ਜੀ ਨੇ ਮੈਨੂੰ ਦਹੀਂ ਖੁਵਾਕੇ ਭੇਜਣਾ ਤਾਂ ਜੁ ਪੇਪਰ ਚੰਗਾ ਕਰਕੇ ਆਵਾਂ। ਪਰ ਮੈਂ ਕਲਿਪ-ਬੋਰਡ ਦੀ ਚੁਟਕੀ ਵਿੱਚ ਲਿਖਣ ਲਈ ਸ਼ੀਟਾਂ ਲਗਾਕੇ, ਹੋਲਡਰ ਜਾਂ ਕਲਮ ਦਵਾਤ ਲੈਕੇ ਘਰੋਂ ਨਿਕਲ ਤੁਰਦਾ। ਥੋੜੀ ਦੂਰ ਮਾਮਾ ਜਗਦੀਸ਼ ਮੇਰੀ ਰਾਹ ਦੇਖ ਰਿਹਾ ਹੁੰਦਾ। ਅਸੀਂ ਸਿੱਧਾ ਸਕੱਤਰੀ ਬਾਗ਼ ਵੱਲ ਮੁਹਾਰਾਂ ਮੋੜ ਲੈਣੀਆਂ, ਗੁੱਡੀ ਤੇ ਡੋਰ ਮਾਮਾ ਘਰੋਂ ਲੈ ਕੇ ਹੀ ਆਉਂਦਾ ਸੀ। ਅਸੀਂ ਗੁੱਡੀਆਂ ਉਡਾਣੀਆਂ, ਪੇਚੇ ਲਾਣੇ ਤੇ ਮੈਂ ਇਮਤਿਹਾਨ ਦਾ ਟਾਈਮ ਮੁੱਕਣ ਤੇ ਘਰ ਪਹੁੰਚ ਜਾਂਦਾ। ਬਾਊ ਜੀ ਜਦੋਂ ਪੁੱਛਦੇ 'ਪੇਪਰ ਕਿਹੋ ਜਿਹਾ ਹੋਇਆ, ਅੱਜ ਦਾ।' ਤਾਂ ਮੈਂ ਅੱਗੋਂ ਕਹਿੰਦਾ—"ਕਾਫ਼ੀ ਚੰਗਾ ਹੋ ਗਿਐ।" ਪਰ ਨਜ਼ਰਾਂ ਮੈਂ ਨੀਵੀਆਂ ਪਾਈ ਰਖਦਾ। ਸ਼ੁਕਰ ਕਰਦਾ ਕਿ ਬਾਊ ਜੀ ਪ੍ਰਸ਼ਨ-ਪੱਤਰ ਨਾ ਮੰਗ ਬੈਠਦੇ।

ਨਤੀਜਾ ਨਿਕਲਣ ਦਾ ਦਿਨ ਸੀ। ਬਾਊ ਜੀ ਮੈਨੂੰ ਕਹਿਣ ਲੱਗੇ—"ਅੱਜ ਮੈਂ ਤੇਰੇ ਨਾਲ ਤੇਰਾ ਨਤੀਜਾ ਸੁਣਨ ਚਲਾਂਗਾ।" ਸ਼ਾਇਦ ਉਹਨਾਂ ਨੂੰ ਆਪਣੇ ਪੁੱਤਰ ਦੇ ਬਹੁਤ ਚੰਗੇ ਨਤੀਜੇ ਦੀ ਆਸ ਸੀ ਤੇ ਉਹ ਮਾਣ ਨਾਲ ਦੂਸਰੇ ਬੱਚਿਆਂ ਦੇ ਮਾਪਿਆਂ ਵਿੱਚ ਬੈਠ ਕੇ ਉਸ ਦੀ ਪਹਿਲੀ ਜਾਂ ਦੂਸਰੀ ਪੁਜ਼ੀਸ਼ਨ ਸੁਣਨ ਦੀ ਉਡੀਕ ਵਿੱਚ ਹੋਣ।

ਮੈਨੂੰ ਪੂਰੀ ਤਰ੍ਹਾਂ ਯਾਦ ਨਹੀਂ ਕਿ ਮੇਰੀ ਉਸ ਵਕਤ ਕੀ ਹਾਲਤ ਹੋਈ ਹੋਵੇਗੀ। ਪਰ ਏਨਾਂ ਜ਼ਰੂਰ ਕਹਿ ਸਕਦਾ ਹਾਂ ਕਿ ਮੈਂ ਸਖ਼ਤ ਘਬਰਾਇਆ ਹੋਇਆ ਸਾਂ। ਪਰ ਡਰਦਾ ਮਾਰਾ ਬਾਊ ਜੀ ਨੂੰ ਨਾਲ ਜਾਣ ਤੋਂ ਮਨ੍ਹਾਂ ਵੀ ਨਹੀਂ ਸਾਂ ਕਰ ਸਕਦਾ।

ਨਤੀਜਾ ਸੁਣਾ ਦਿੱਤਾ ਗਿਆ। ਮੇਰੇ ਸਮੇਤ ਦੋ ਹੋਰ ਮੁੰਡਿਆਂ ਦਾ ਨਾਂ ਬੋਲਿਆ ਗਿਆ ਕਿ ਇਹ ਤਿੰਨ ਜਣੇ ਫ਼ੇਲ ਹਨ, ਬਾਕੀ ਸਾਰੀ ਜਮਾਤ ਪਾਸ ਹੈ।

ਬਾਊ ਜੀ ਦਾ ਸ਼ਾਇਦ ਦਿਲ ਹੀ ਬੈਠਦਾ ਜਾਂਦਾ ਹੋਵੇ ਇਹ ਸੁਣਕੇ। ਫਿਰ ਵੀ ਉਹਨਾਂ ਨੂੰ ਜਾਪਿਆ ਕਿ ਸ਼ਾਇਦ ਉਹਨਾਂ ਦੇ ਸੁਣਨ ਵਿੱਚ ਜਾਂ ਮਾਸਟਰ ਦੇ ਬੋਲਣ ਵਿੱਚ ਕੋਈ ਗਲਤੀ ਰਹਿ ਗਈ ਹੋਵੇ। ਉਹ ਮਾਸਟਰ ਕੋਲ ਗਏ ਤੇ ਉਹਨਾਂ ਨੂੰ ਰਿਜ਼ਲਟ-ਸੂਚੀ ਮੁੜਕੇ ਚੈੱਕ ਕਰਨ ਦੀ ਬੇਨਤੀ ਕੀਤੀ। ਮਾਸਟਰ ਨੇ ਪੂਰੀ ਤਰ੍ਹਾਂ ਚੈੱਕ ਕਰਕੇ ਦੱਸਿਆ ਕਿ ਇਹ ਲੜਕਾ ਤਾਂ ਇਮਤਿਹਾਨ ਵਿੱਚ ਹਾਜ਼ਰ ਹੀ ਨਹੀਂ ਹੋਇਆ, ਜਿਸ ਲਈ ਫ਼ੇਲ ਗਿਣਿਆ ਗਿਆ ਹੈ।

ਬਾਊ ਜੀ ਗੁੰਮ-ਸੁੰਮ ਹੋਏ, ਮੈਨੂੰ ਲੈਕੇ ਘਰ ਪਹੁੰਚੇ। ਮੇਰੀ ਚੰਗੇ ਨਤੀਜੇ ਦੀ ਖ਼ਬਰ ਸੁਣਨ ਲਈ ਮੇਰੇ ਭਾਬੀ ਜੀ (ਮਾਤਾ ਜੀ) ਸਾਡੀ ਉਡੀਕ ਬੜੀ ਬੇਸਬਰੀ ਨਾਲ ਕਰ ਰਹੇ ਸਨ। ਬਾਊ ਜੀ ਬਿਨਾਂ ਕੁਝ ਬੋਲੇ, ਸਿੱਧਾ ਆਪਣੇ ਕਮਰੇ ਵਿੱਚ ਜਾ ਕੇ ਲੇਟ ਗਏ। ਬਹੁਤ ਦੇਰ ਉਹ ਇਸੇ ਤਰ੍ਹਾਂ ਖ਼ਾਮੋਸ਼, ਤੇ ਸੋਚਾਂ ਵਿੱਚ ਡੁੱਬੇ ਪਏ ਰਹੇ। ਭਾਬੀ ਜੀ ਨੂੰ ਜਦੋਂ ਮੇਰੇ ਕੋਲੋਂ ਨਤੀਜੇ ਬਾਰੇ ਪਤਾ ਲੱਗਾ ਤਾਂ ਉਹ ਵੀ ਬੜੇ ਦੁਖੀ ਹੋਏ।

ਅਗਲੇ ਦਿਨ ਬਾਊ ਜੀ ਨੇ ਮੈਨੂੰ ਆਪਣੇ ਕੋਲ ਸੱਦਿਆ। ਬੜੇ ਪਿਆਰ ਨਾਲ ਉਹਨਾਂ ਮੇਰੇ ਕੋਲੋਂ ਸਾਰੀ ਗੱਲ ਪੁੱਛੀ। ਮੈਂ ਉਹਨਾਂ ਨਾਲ ਅੱਖਾਂ ਨਹੀਂ ਸਾਂ ਮਿਲਾ ਸਕਿਆ। ਡਰਦਿਆਂ ਡਰਦਿਆਂ ਮੈਂ ਉਨ੍ਹਾਂ ਨੂੰ ਸਭ ਕੁਝ ਸੱਚੋ-ਸੱਚ ਦੱਸ ਦਿੱਤਾ। ਕੁਝ ਚਿਰ ਚੁੱਪਚਾਪ ਮੇਰੇ ਮੂੰਹੋਂ ਉਹ ਸਾਰੀ ਗੱਲ ਸੁਣਦੇ ਰਹੇ। ਸੁਣਨ ਤੋਂ ਬਾਅਦ ਵੀ ਉਹ ਕੁਝ ਦੇਰ ਚੁੱਪ ਰਹੇ ਤੇ ਆਖ਼ਰ ਕਹਿਣ ਲੱਗੇ :-

"ਕਰਤਾਰ, ਬੇਟੇ ਇਹ ਫ਼ੇਲ੍ਹ ਤੂੰ ਨਹੀਂ ਹੋਇਆ, ਬਲਕਿ ਮੈਂ ਹੋਇਆ ਹਾਂ। ਇਹ ਹਾਰ ਤੇਰੀ ਨਹੀਂ, ਸਗੋਂ ਮੇਰੀ ਹੈ। ਤੇਰਾ ਇਸ ਵਿੱਚ ਕੋਈ ਕਸੂਰ ਨਹੀਂ, ਮੈਂ ਹੀ ਕਸੂਰ ਵਾਰ ਹਾਂ।"

ਬਾਊ ਜੀ ਦੇ ਇਹ ਸ਼ਬਦ ਤਾਂ ਮੈਨੂੰ ਅੱਜ ਤਕ ਯਾਦ ਹਨ, ਪਰ ਇਨ੍ਹਾਂ ਦਾ ਭਾਵ ਮੈਨੂੰ ਉਦੋਂ ਨਹੀਂ ਸੀ ਪਤਾ, ਬਹੁਤ ਬਾਅਦ ਵਿੱਚ ਇਨ੍ਹਾਂ ਦੇ ਅਸਲੀ ਅਰਥਾਂ ਦਾ ਗਿਆਨ ਹੋਇਆ।

ਇਸ ਤੋਂ ਬਾਅਦ ਬਾਊ ਜੀ ਵਲੋਂ ਮਿਲਣ ਵਾਲੀ ਸੇਧ ਤੇ ਅਗਵਾਈ ਨੇ ਹਮੇਸ਼ਾਂ ਮੈਨੂੰ ਕੁਰਾਹੇ ਪੈਣੋਂ ਤੇ ਭਟਕਣ ਤੋਂ ਬਚਾਈ ਰਖਿਆ।

*—ਪੁਸਤਕ "ਅਮਿੱਟ ਯਾਦਾਂ" ਪਹਿਲਾ ਕਾਂਡ*

# ਉਤਸ਼ਾਹ ਦਾ ਕਮਾਲ !

—ਸਾਧੂ ਸਿੰਘ ਕਿਸਾਨ

ਇਕ ੩੨੬ ਦੇ ਕੇਸ 'ਚੋਂ ਜ਼ਮਾਨਤੀ ਹੋ ਕੇ, ਜਦੋਂ ਬਾਪੂ ਜੀ ਨੇ ਸੱਤ ਮਹੀਨੇ ਸ੍ਰੀ ਭੈਣੀ ਸਾਹਿਬ ਨਿਰੰਤਰ ਨਿਵਾਸ ਰੱਖਿਆ, ਤਾਂ ਸਾਡੀ ਸੁੱਘੜ ਸੁੰਦਰ ਜਣਨੀ ਬੇਬੇ ਕਰਤਾਰ ਕੌਰ ਜੀ ਸਮੇਤ, ਮੈਨੂੰ ਤੇ ਛੋਟੇ ਪਿਆਰੇ ਵੀਰ ਬਲੀ ਸਿੰਘ ਨੂੰ ਵੀ, ਉਹ ਸੁਭਾਗ ਸਮਾਂ ਕਮ-ਉਮਰੇ ਹੋਣ ਕਰਕੇ ਸੁਤੇ-ਸਿਧ ਪ੍ਰਾਪਤ ਹੋ ਗਿਆ।

ਮੈਂ ਓਦੋਂ ਸ਼ਾਇਦ ਦਸ-ਗਿਆਰਾਂ ਸਾਲ ਦਾ ਹੋਵਾਂਗਾ, ਉਸ ਵੇਲੇ ਦੀਆਂ ਉਥੋਂ ਦੀਆਂ ਯਾਦਾਂ-ਖੇਡਾਂ ਦਾ ਧੁੰਦਲਕਾ ਜਿਹਾ ਚੇਤਾ ਕਦੇ ਕਦੇ ਆ ਜਾਂਦਾ ਏ। ਪਰ ਜਿਹੜੀ ਗੱਲ ਚਿਲਕੋਰਾਂ ਮਾਰਦੀ ਅੱਜ ਤੱਕ ਜਿਉਂ ਦੀ ਤਿਉਂ ਸਾਪ੍ਰਤੱਖ ਏ, ਉਹ ਏ—ਬਾਪੂ ਜੀ ਵਲੋਂ ਮੈਨੂੰ ਏਹ ਆਦੇਸ਼ ਕਿ "ਜੇ ਲਿਖਣਾ ਸਿੱਖਣਾ ਈ ਤਾਂ ਮਾਸਟਰ ਨਿਹਾਲ ਸਿੰਘ ਜੀ ਕੋਲ ਜਾਇਆ ਕਰ।"....... ਅਤੇ ਮਾਸਟਰ ਜੀ ਦਾ ਇਹ ਕਹਿਣਾ ਕਿ "ਜਿਵੇਂ ਤੂੰ ਕੰਠੋਂ ਆਦਿ ਗ੍ਰੰਥ ਦਾ ਇਕ ਪੱਤਰਾ ਸੁਣਾ ਕੇ, ਪੰਥ 'ਚੋਂ ਪਹਿਲਾ ਇਨਾਮ ਪ੍ਰਾਪਤ ਕੀਤਾ ਏ, ਇੰਝ ਹੀ ਲਿਖਣ ਤੇ ਵੀ ਏਨੀ ਮਿਹਨਤ ਕਰ ਕਿ ਸ਼ਬਦ ਚੰਗਿਆੜੇ ਛੱਡਦੇ ਜਾਪਣ।"

ਮੈਂ ਲਿਖਣ ਦਾ ਆਲਸੀ ਹੋਣ ਕਰਕੇ, ਇਹ ਅਭਿਲਾਸ਼ਾ ਮਨ ਵਿੱਚ ਹੀ ਲੈ ਕੇ ਚਲਾ ਜਾਣਾ ਏਂ ਕਿ ਮਾਸਟਰ ਜੀ ਦੀ ਸਿੱਖਿਆ ਤੇ ਅਮਲ ਨਾ ਕਰਨ ਕਰਕੇ, ਐਵੇਂ ਕਿਵੇਂ ਹੀ ਰਹਿ ਗਿਆਂ।

ਪਾਠ ਪੱਤਰੇ ਵਾਲੀ ਗੱਲ, ਨਵ-ਉਮਰਾਂ ਨੂੰ ਸਿੱਖਿਆ ਤੇ ਉਤਸ਼ਾਹ ਦੇਣ ਪਾਰੋਂ, ਕਲਮਬੰਦ ਕਰਨ ਦਾ ਉਪਰਾਲਾ ਕਰਦਾ ਹਾਂ—

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਪਹਿਲੇ ਸਵਾ ਲੱਖ ਪਾਠ ਸ਼ੁਰੂ ਕਰਨ ਦੀ ਕਿਰਪਾ ਕੀਤੀ, ਤਾਂ ਸਾਡੇ ਇਲਾਕੇ ਵਿੱਚ ਪੱਤਰੇ ਵੰਡਣ ਦਾ ਸ਼ੁਭ ਤੇ ਕਠਿਨ ਕੰਮ ਬਾਪੂ ਜੀ ਦੇ ਜ਼ਿੰਮੇ ਲੱਗਾ।

ਮੈਂ ਆਪਣੇ ਪੱਤਰੇ ਦਾ ਪਾਠ ਆਂਢ-ਗੁਆਂਢ ਨਾਲੋਂ ਪਹਿਲਾਂ ਸੰਪੂਰਨ ਕਰ ਲਿਆ, ਤਾਂ ਇਕ ਪੱਤਰਾ ਹੋਰ ਮਿਲ ਗਿਆ। ਉਸਦੇ ਸੰਪੂਰਨ ਹੋਣ ਤੋਂ ਪਹਿਲਾਂ ਹੀ 'ਸਤਿਜੁਗ' ਵਿੱਚ ਐਲਾਨ ਹੋ ਗਿਆ ਕਿ ਜਿਹੜਾ ਆਪਣਾ ਪੱਤਰਾ ਕੰਠੋਂ ਲਗਾਂ-ਮਾਤਰਾਂ ਸਮੇਤ ਸ਼ੁੱਧ ਸੁਣਾਏਗਾ, ਉਸਨੂੰ ਪਹਿਲਾ ਨੰਬਰ ੨੫, ਦੂਸਰਾ ੨੧, ਤੀਸਰਾ ੧੫ ਇਨਾਮ ਦਿੱਤਾ ਜਾਏਗਾ।" ਬਾਪੂ ਜੀ ਕਹਿਣ ਲੱਗੇ, "ਸਾਧੂ ਸਿੰਘਾ ਮੇਹਨਤ ਕਰ......ਪਹਿਲਾ ਨੰਬਰ ਤੇਰੀ ਝੋਲੀ ਵਿੱਚ ਈ ਪਿਐ!" ਮੈਂ ਗਿੜਗਿੜਾਇਆ ਕਿ ਸਾਰੇ ਪੰਥ ਵਿੱਚ ਹਜ਼ਾਰਾਂ ਪਾਠੀ ਹੋਣਗੇ, ਮੈਨੂੰ ਕਿਸ ਪਹਿਲਾ ਨੰਬਰ ਲੈਣ ਦੇਣਾ ਏ।

ਪੱਤਰਾ ਪਾਠਾਂ ਸਮੇਂ ਕੁਝ ਸ਼ਰਾਰਤੀਆਂ ਨੇ ਵਾਵੇਲਾ ਖੜ੍ਹਾ ਕਰ ਦਿੱਤਾ ਸੀ ਕਿ—"ਨਾਮਧਾਰੀਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਗ-ਅੰਗ ਭੰਗ ਕਰ ਦਿੱਤਾ ਏ।" ਜਦੋਂਕਿ ਜਿਲਦਾਂ ਬੰਨ੍ਹਣ ਤੋਂ ਪਹਿਲਾਂ ਪ੍ਰੈਸ ਵਿਚੋਂ ਹੀ ਪੱਤਰੇ ਮੰਗਵਾਏ ਗਏ ਸਨ। ਫਿਰ ਵੀ ਸ੍ਰੀ ਸਤਿਗੁਰੂ ਜੀ ਦਾ ਹੁਕਮ ਆਉਣ ਤੇ ਵੰਡਣ ਵਾਲਿਆਂ ਨੇ, ਛਾਪੇ ਹੋਏ ਪੱਤਰੇ ਵਾਪਸ ਲੈ ਕੇ, ਉਹਨਾਂ ਤੋਂ ਕਲਮੀ ਉਤਾਰਾ ਕਰਕੇ ਦੁਬਾਰਾ ਸੰਗਤਾਂ ਦੀ ਭੇਟ ਕੀਤੇ ਸਨ। ਅਤੇ ਇਹ ਉਤਾਰਾ ਕਰਨ ਸਮੇਂ, ਬਾਪੂ ਜੀ ਨੇ ਲਿਖਣ ਵੇਲੇ, ਮੈਨੂੰ ਸ਼ੁੱਧ ਉਚਾਰਨ ਦਾ ਅਭਿਆਸ ਕਰਾਇਆ ਸੀ, ਜੋ ਮੇਰੇ ਬੜਾ ਕੰਮ ਆਇਆ।

ਆਦਿ ਗ੍ਰੰਥ ਸਾਹਿਬ ਦਾ ਅਖੰਡ-ਪਾਠੀ ਤਾਂ ਬਾਪੂ ਜੀ ਨੇ ਮੈਨੂੰ ੮-੯ ਸਾਲ ਦੀ ਉਮਰ ਵਿੱਚ ਹੀ ਬਣਾ ਲਿਆ ਹੋਇਆ ਸੀ। ਤੇ ਮੈਂ ਪਿੰਡ ਵਿੱਚ ਹੁੰਦੇ ਖੁਲ੍ਹਿਆਂ ਦੇ ਪਾਠਾਂ ਵਿੱਚ ਕਦੀ ਕਦੀ ਰੋਲ ਲਾਇਆ ਵੀ ਕਰਦਾ ਸਾਂ। ਬਾਪੂ ਜੀ ਵਲੋਂ ਮੈਨੂੰ ਇਸ ਤਰ੍ਹਾਂ ਮਿਹਨਤ ਕਰਾਈ ਗਈ ਕਿ ਆਪਣੇ ਨਿਜੀ ਗੁਰਦੁਆਰੇ ਦੇ ਪਿਛਵਾੜੇ ਬੈਠ ਕੇ, ਉਹਨਾਂ ਦੂਸਰੀ ਜਿਲਦ ਲੈ ਕੇ, ਸ਼ੁੱਧ ਉਚਾਰਨ ਅਤੇ ਔਂਕੜ-ਬਿਹਾਰੀ ਤੱਕ ਦੀ ਸ਼ੁੱਧਤਾ ਵੇਖਣੀ। ਹੌਲੇ-ਹੌਲੇ ਇੰਝ ਹੋ ਗਿਆ ਕਿ ਮੈਂ ਅੱਖੀਆਂ ਮੀਟ ਕੇ ਬੈਠ ਜਾਣਾਂ, ਤਾਂ ਮੈਨੂੰ ਇਉਂ ਲੱਗਣਾਂ ਜਿਵੇਂ ਪੱਤਰਾ ਮੇਰੇ ਸਾਹਵੇਂ ਖੜੋਤਾ ਹੋਇਆ ਏ........ਤੇ ਮੈਂ ਉਹਦੇ ਤੋਂ ਵੇਖ ਕੇ ਪੜ੍ਹਦਾ ਪਿਆਂ।

ਇਕ ਗੱਲ ਬਾਪੂ ਜੀ ਨੇ ਮੈਨੂੰ ਇਹ ਪਕਾਈ ਕਿ ਸੁਣਨ ਲੱਗਿਆਂ ਚੇਤੇ ਰੱਖੀਂ, ਪਈ ਮੇਰੇ ਨਾਲੋਂ ਸ਼ੁੱਧ ਹੋਰ ਕਿਸੇ ਨੂੰ ਆਉਂਦਾ ਈ ਨਹੀਂ।

ਜਦੋਂ ਇਮਤਿਹਾਨ ਦਾ ਵਕਤ ਆਇਆ ਤਾਂ ਬੜੇ ਬੜੇ ਧੁਰੰਧਰ ਪਾਠੀ ਸੀ ਤੇ ਕੰਬੇ ਲੈਂਦੇ ਡਿੱਠੇ। ਪਹਿਲੀ ਛਨਣੀ 'ਚੋਂ ਬਹੁਤੇ ਕਿਰ ਗਏ। ਅਤੇ ਫਾਈਨਲ ਵਿੱਚ ਤਾਂ ਮੇਰੇ ਨਾਲ ਸੰਤ ਦਿਆਲ ਸਿੰਘ ਜੀ ਲੁਹਾਰਾਂ ਵਾਲੇ (ਜੋ ਸੰਤ ਪ੍ਰੀਤਮ ਸਿੰਘ ਜੀ ਪੱਦੀ ਖਾਲਸਾ ਦੇ ਵਾਰੇ ਵਾਲੇ ਜਥੇ ਵਿੱਚ, ਵਾਜੇ ਵਾਲੇ ਕਰਕੇ ਜਾਣੇ ਜਾਂਦੇ ਰਹੇ, ਅਤੇ ਹੁਣ ਨੈਰੋਬੀ ਅਫ਼ਰੀਕਾ 'ਚੋਂ ਹੋ ਕੇ ਇੰਗਲੈਂਡ ਵਿੱਚ ਜਥੇਦਾਰੀ ਦੇ ਵਾਜੇ ਵਜਾ ਰਹੇ ਹਨ) ਅਤੇ ਤੀਸਰੇ ਕਰਤਾਰ ਸਿੰਘ ਜੀ ਮਹਿਸਮਪੁਰ ਵਾਲੇ ਪੁੱਜੇ। ਕਿਸੇ ਹੌਲੇ ਜਿਹੇ ਆਖਿਆ, "ਕੁੰਢੀਆਂ ਦੇ ਸਿੰਗ ਫਸ ਗਏ!" ਉਮਰੋਂ

ਛੋਟਾ ਹੋਣ ਕਰਕੇ ਮੈਨੂੰ ਬਾਅਦ ਵਿੱਚ ਸੁਣਿਆ ਗਿਆ। ਹਰ ਵਾਰ ਬਾਪੂ ਜੀ ਸਰੋਤਿਆਂ ਵਿੱਚ ਸ਼ਾਮਲ ਹੋ ਕੇ, ਬਾਅਦ ਵਿੱਚ ਮੇਰਾ ਦਿਲ ਵਧਾਉਂਦੇ ਰਹੇ ਕਿ—"ਤਕੜਾ ਰਹੋ, ਸਤਿਗੁਰੂ ਕਿਰਪਾ ਨਾਲ ਫ਼ਤਹਿ ਨਜ਼ਰ ਆਉਂਦੀ ਪਈ ਏ।"

ਮੈਂ ਜਦੋਂ ਪਾਠ ਸ਼ੁਰੂ ਕੀਤਾ, ਚੌਫੇਰਿਓਂ ਆਵਾਜ਼ਾਂ ਆਉਣ ਲੱਗ ਪਈਆਂ ਕਿ—"ਸਾਨੂੰ ਪਾਠੀ ਨਜ਼ਰ ਨਹੀਂ ਆ ਰਿਹਾ!" ਤਾਂ ਸਤਿਗੁਰੂ ਜੀ ਦੇ ਹੁਕਮ ਨਾਲ ਮੈਨੂੰ ਆਲਿਮ ਜੀ ਦੇ ਪੱਟ ਉੱਤੇ ਬਿਠਾਇਆ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਤ ਜੱਜ-ਮੰਡਲ ਵਿੱਚ ਆਲਿਮ ਜੀ, ਪੰਡਿਤ ਗੁਪਾਲ ਸਿੰਘ ਜੀ, ਚੱਕਰਵਰਤੀ ਜੀ, ਸੂਬਾ ਮੱਈਆ ਸਿੰਘ ਜੀ, ਵੈਦ-ਸ਼ਾਸਤਰੀ ਸੰਤ ਤੇਜਾ ਸਿੰਘ ਜੀ ਨਿਰਮਲੇ, ਅਮਰ ਸਿੰਘ ਜੀ ਭਾਗੋਵਾਲ (ਜੋ ਸਵਾ ਲੱਖ ਪਾਠਾਂ ਦੇ ਕੇਂਦਰੀ ਹਿਸਾਬਦਾਨ ਸਨ) ਸ਼ਾਮਲ ਸਨ।

ਅੱਧ-ਮੁੰਦੀਆਂ ਅੱਖੀਆਂ ਨਾਲ ਜਦੋਂ ਮੈਂ "ਪੰਨਾ ੧੨੬੭" ਆਖਿਆ, ਤਾਂ ਸਾਰਿਆਂ ਆਪੋ-ਆਪਣੀਆਂ ਜਿਲਦਾਂ ਖੋਲ੍ਹੀਆਂ। "ਰਹਾਉ॥ ਮਨੂੰਆ ਲਾਇ ਸਵਾਰੇ ਥਾਨਾ" ਤੋਂ ਸ਼ੁਰੂ ਕਰਕੇ ੧੨੬੮ ਦੇ ਹੇਠਾਂ "ਬਿਛੁਰਤ ਕਿਉ ਜੀਵੇ ਓਇ ਜੀਵਨ" ਤੇ ਸੰਪੰਨ ਹੋਇਆ। ਤਾਂ ਮੇਰੀਆਂ ਅੱਖੀਆਂ 'ਵਾਹ ਵਾਹ' ਦੀਆਂ ਆਵਾਜ਼ਾਂ ਸੁਣ ਕੇ ਹੀ ਖੁਲ੍ਹੀਆਂ। ਨਾਲ ਹੀ ਨੋਟਾਂ ਦਾ ਛਰਾਟਾ ਮੇਰੀ ਝੋਲੀ 'ਚ ਵਰ੍ਹ ਪਿਆ। ਬਾਪੂ ਜੀ ਦੇ ਇਸ਼ਾਰੇ ਨਾਲ ਮੈਂ ਸ੍ਰੀ ਸਤਿਗੁਰੂ ਜੀ ਦੇ ਅੱਗੇ ਝੋਲੀ ਪਲਟ ਕੇ ਨਮਸ਼ਕਾਰ ਕੀਤੀ। ਅੱਗੋਂ ਪਾਤਸ਼ਾਹਾਂ ਨੇ ਰੁੱਗ ਭਰਕੇ ਫਿਰ ਮੇਰੀ ਝੋਲ ਭਰ ਦਿੱਤੀ ਕਿ—ਪਹਿਲਾ ਇਨਾਮ ਏਂ, ਬੱਚਾ ਖਾਲੀ ਹੱਥ ਕਿਉਂ ਜਾਏ। ਅਤੇ ਦੂਸਰਾ ਨੰਬਰ ਸੰਤ ਦਿਆਲ ਸਿੰਘ ਜੀ ਨੂੰ ਮਿਲਿਆ। ਤੀਸਰਾ ਸੰਤ ਕਰਤਾਰ ਸਿੰਘ ਜੀ ਮਹਿਮਸਪੁਰੀ ਹੱਥ ਲੱਗਾ।

ਮਾਸਟਰ ਨਿਹਾਲ ਸਿੰਘ ਜੀ ਨਾਲ ਗ੍ਰਿਸਤਗੜ੍ਹ ਵਿੱਚ (ਜਿਹੜਾ ਵੱਡੇ ਗੜਵੇ ਦੇ ਦੂਸਰੇ ਪਾਸੇ ਬੋਹੜ ਹੇਠਾਂ ਵਸਦਾ ਸੀ, ਅਤੇ ਨਵੀਂ ਉਸਾਰੀ ਵਾਸਤੇ ਜਿਸਨੂੰ ਮਿਸਮਾਰ ਕਰਨਾ ਸ਼ੁਰੂ ਕੀਤਾ ਹੋਇਐ) ਕਈ ਪਰਿਵਾਰਾਂ ਦਾ ਸਾਂਝਾ ਡੇਰਾ ਸੀ, ਜਿਦ੍ਹੇ ਵਿੱਚ ਬੜਾ ਕੁਝ ਵਰਤਦਾ ਰਹਿੰਦਾ ਸੀ, ਬਾਪੂ ਜੀ ਦੀ ਇਕ ਸਤਰ ਕੁਝ ਕੁ ਇੰਝ ਚੇਤੇ ਆ ਰਹੀ ਏ—"ਗ੍ਰਿਸਤਗੜ੍ਹ ਵਿਚ ਗੜਬੜ ਰਹਿੰਦੀ, ਗ੍ਰਿਸਤੀ ਬਹੁਤੇ ਕਰਕੇ"—ਇਨ੍ਹਾਂ ਦਿਨਾਂ ਵਿੱਚ ਬੜੇ ਪਰਿਵਾਰਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਪਹਾੜਾਂ ਨੂੰ ਭੇਜਿਆ ਹੋਇਆ ਸੀ, ਪਰ ਮਾਸਟਰ ਜੀ ਅਤੇ ਵਹਿਮੀ ਜੀ ਨੂੰ ਆਪਣੀ ਹਜ਼ੂਰੀ ਦਾ ਮਾਣ ਬਖਸ਼ਿਆ ਹੋਇਆ ਸੀ। ਦੋਹਾਂ ਦੀ ਆਪਸ ਵਿੱਚ ਸੱਥਰੀ ਵੀ ਚੰਗੀ ਪੈਂਦੀ ਸੀ। ਦੋਹਾਂ ਦੇ ਖੇਤਰ ਭਾਵੇਂ ਕੁਝ ਕੁ ਵੱਖਰੇ-ਵੱਖਰੇ ਸਨ, ਪਰ ਕੇਂਦਰ ਇਕੋ ਸੀ—ਸਤਿਗੁਰੂ ਪ੍ਰਤਾਪ ਸਿੰਘ ਜੀ।

*ਪਿੰਡ ਤੇ ਡਾਕਖਾਨਾ ਬੁੱਢੀ ਮਾੜੀ*
*ਜ਼ਿਲ੍ਹਾ ਸਿਰਸਾ (ਹਰਿਆਣਾ)*

## ਪੰਜਾਬੀ ਲੇਖਕ ਸਭਾ ਚੰਡੀਗੜ੍ਹ ਵਲੋਂ ਮੁਸ਼ਾਇਰਾ

ਪਿਛਲੇ ਦਿਨੀਂ ਪੰਜਾਬੀ ਲੇਖਕ ਸਭਾ (ਰਜਿ.) ਚੰਡੀਗੜ੍ਹ ਦੀ ਮਾਸਿਕ ਇਕੱਤਰਤਾ ਵਿਚ ਮੁਸ਼ਾਇਰੇ ਦਾ ਆਯੋਜਨ ਸ੍ਰੀ ਜਨਕ ਰਾਜ ਸਿੰਘ ਦੀ ਪ੍ਰਧਾਨਗੀ ਵਿੱਚ ਕੀਤਾ ਗਿਆ। ਸਵਾਗਤੀ ਸ਼ਬਦ ਸਭਾ ਦੇ ਮੀਤ ਪ੍ਰਧਾਨ ਕਰਮ ਸਿੰਘ ਵਕੀਲ ਨੇ ਕਹੇ। ਸਭ ਤੋਂ ਪਹਿਲਾਂ ਮਲਕੀਅਤ ਬਸਰਾ ਨੇ ਗ਼ਜ਼ਲ ਪੜ੍ਹੀ।

ਸ਼ਾਇਰ ਗੁਰਨਾਮ ਕੰਵਰ ਨੇ ਬੇਰੁਜ਼ਗਾਰ ਨੌਜਵਾਨ ਦੀ ਤਰਾਸਦੀ ਬਿਆਨਦੀ ਨਜ਼ਮ ਕਹੀ। ਨੇਤਾਵਾਂ ਤੇ ਕਟਾਕਸ਼ ਕਰਦਿਆਂ ਉਨ੍ਹਾਂ ਕਿਹਾ ਮੈਂ ਵੀ ਪੜ੍ਹਨ ਦੀ ਥਾਂ ਨੇਤਾ ਬਣਾਗਾਂ। ਸ੍ਰੀ ਕੇਦਾਰ ਸ਼ਰਮਾ ਨੇ ਸਰਾਇਕੀ ਭਾਸ਼ਾ 'ਚ ਗ਼ਜ਼ਲ ਕਹੀ।

ਕਰਮ ਸਿੰਘ ਵਕੀਲ ਦੀ ਗ਼ਜ਼ਲ ਦਾ ਸ਼ਿਅਰ ਇੰਜ ਰਿਹਾ:-

ਗਰਮ ਨੇ ਹਵਾਵਾਂ ਮਿਰਗ ਤ੍ਰਿਸ਼ਨਾ ਫੈਲੀ,
ਛਾਂ ਲਈ ਤੂੰ ਸੱਜਣਾ ਇਕ ਰੁੱਖ ਲਾਈ ਜਾ।

ਮਨਮੋਹਨ ਦੋਸਤ ਨੇ ਦੋ ਨਜ਼ਮਾਂ 'ਬਾਗੀ' ਅਤੇ 'ਲਿਖਾਰੀ' ਸੁਣਾ ਕੇ ਖੂਬ ਵਾਹਵਾ ਬਟੋਰੀ, ਜਿਸ 'ਚ ਜ਼ਿੰਦਗੀ 'ਚ ਪਸਰੀਆਂ ਤਲਖੀਆਂ ਨੂੰ ਬਿਆਨਿਐ। ਪੂਰਨ ਸਿੰਘ ਕਿਰਤੀ ਦੀ ਗ਼ਜ਼ਲ ਦੇ ਬੋਲ ਕੁਝ ਇੰਜ ਸਨ :-

ਚਾਹੁੰਦਾ ਤਾਂ ਸਾ ਅਮ੍ਰਿਤ ਪੀਣਾ, ਜ਼ਹਿਰ ਪਿਆਲਾ ਭਰ ਗਿਆ ਕੋਈ।

ਦਿਲ ਵਿਹੜਾ ਲਿਟਿਆ ਲਿਸ਼ਕਾਇਆ, ਪੈਰ ਕੁਚੱਜਾ ਧਰ ਗਿਆ ਕੋਈ।

ਮੁਸ਼ਾਇਰੇ ਦੌਰਾਨ ਉਪਰੋਕਤ ਤੋਂ ਇਲਾਵਾ ਦੋ ਦਰਜਨ ਸ਼ਾਇਰਾਂ ਨੇ ਆਪਣੀਆਂ ਰਚਨਾਵਾਂ ਪੇਸ਼ ਕੀਤੀਆਂ।

ਸਭਾ ਵਲੋਂ ਸਭਾ ਦੀ ਸਰਗਰਮ ਮੈਂਬਰ ਮਨਜੀਤ ਕੌਰ ਮੁਹਾਲੀ ਨੂੰ ਉਨ੍ਹਾਂ ਦੇ ਬੇਟੇ ਦੀ ਸ਼ਾਦੀ ਮੌਕੇ ਮੁਬਾਰਕਬਾਦ ਅਤੇ ਗੁਰਨਾਮ ਕੰਵਰ ਸ਼ਾਇਰ ਦੇ ਪਿਤਾ ਸ੍ਰੀ ਪਰਸਾ ਸਿੰਘ ਪਟਵਾਰੀ ਦੇ ਸੁਰਗਵਾਸ ਮੌਕੇ ਸ਼ਰਧਾਂਜਲੀ ਮਤਾ ਪਾਸ ਕਰਕੇ ਭੇਜਿਆ ਗਿਆ। ਅੰਤ 'ਚ ਧੰਨਵਾਦ ਮਤਾ ਜਨਕ ਰਾਜ ਸਿੰਘ ਨੇ ਪੇਸ਼ ਕੀਤਾ ਅਤੇ ਸਫ਼ਲ ਮੁਸ਼ਾਇਰੇ ਲਈ ਹਾਜ਼ਰ ਸ਼ਾਇਰਾਂ ਨੂੰ ਮੁਬਾਰਕਬਾਦ ਦਿੱਤੀ। ਮੰਚ ਸੰਚਾਲਨ ਕਰਮ ਸਿੰਘ ਵਕੀਲ ਨੇ ਕੀਤਾ।

*—ਕਰਮ ਸਿੰਘ ਵਕੀਲ*
*(ਮੀਤ ਪ੍ਰਧਾਨ)*

# ਮੈਂ ਅਤੇ ਮੇਰੇ ਪਿੰਡ ਦੇ ਲੋਕ—(੨)

*—ਨਿੰਦਰ ਘੁਗਿਆਣਵੀ*

ਮੈਨੂੰ ਸੰਤਾਂ ਉਤੇ ਵੀ ਖਿੱਝ ਆਉਂਦੀ ਕਿ ਸਾਡੇ ਚਹੁੰ ਮਰਲਿਆਂ ਨਾਲ ਉਨ੍ਹਾਂ ਦਾ ਕੀ ਬਣ ਜਾਣਾ ਸੀ, ਏਡੀ-ਵੱਡੀ ਅਸਾਮੀ ਦਾ ? ਏ. ਡੀ. ਸੀ. ਸਾਹਿਬ ਨਾਲ ਗੱਲ ਕੀਤੀ। ਉਹਨਾਂ ਥਾਣੇ ਰਾਹੀਂ ਸੰਤਾਂ ਨੂੰ ਬੁਲਾਵਾ ਭੇਜਿਆ। ਸੰਤ ਖੁਦ ਤਾਂ ਨਾ ਗਏ, ਆਪਣਾ ਇਕ ਬੇਟਾ ਤੇ ਦੋ-ਤਿੰਨ ਆਪਣੇ ਪਿੰਡ ਵਿਚੋਂ ਹਮਾਇਤੀ ਭੇਜ ਦਿਤੇ। ਉਧਰੋਂ ਮੈਂ ਵੀ ਆਪਣੇ ਹਮਾਇਤੀ ਲੈਕੇ, ਨਾਲ ਸਰਪੰਚ ਵੀ, ਹਾਜ਼ਿਰ ਸਾਂ। ਏ. ਡੀ. ਸੀ. ਸਿੱਧੂ ਸਾਹਿਬ ਨੇ ਸੰਤਾਂ ਵਾਲੀ ਪਾਰਟੀ ਨੂੰ ਕਾਫੀ ਕੁਝ ਆਖਿਆ ਤੇ ਨਾਲ ਰੋਕੀ ਹੋਈ ਮੇਰੀ ਜਗ੍ਹਾ ਛੱਡ ਦੇਣ ਲਈ ਵੀ ਜ਼ੋਰ ਪਾਇਆ। ਉਹ ਉਥੇ ਮੰਨ ਆਏ ਜਗ੍ਹਾ ਛੱਡਣ ਲਈ, ਪਰ ਅਮਲ ਕੋਈ ਨਾ ਕੀਤਾ। ਮੈਨੂੰ ਚੈਨ ਨਹੀਂ ਸੀ ਪੈਂਦੀ। ਸਿੱਧੂ ਸਾਹਿਬ ਕੋਲ ਨਿੱਤ ਵਾਂਗ ਭੱਜਿਆ ਰਹਿੰਦਾ, "ਹਾਂ ਬਈ, ਛੱਡਤੀ ਤੇਰੀ ਥਾਂ ? ਕੀ ਬਣਿਆ ?" ਉਹ ਪੁਛਦੇ।

ਮੇਰੀ ਚੁੱਪ ਤੋਂ ਉਹ ਸਮਝ ਜਾਂਦੇ, ਕੀ ਛਡਣੀ ਹੈ ਸੰਤਾਂ ਨੇ ਥਾਂ। ਕਲਾ ਨੂੰ ਪਿਆਰ ਕਰਨ ਵਾਲੇ ਹਰਿੰਦਰ ਸਿੰਘ ਚਹਿਲ ਉਹਨੀਂ ਦਿਨੀਂ ਫਰੀਦਕੋਟ ਦੇ ਐਸ.ਐਸ.ਪੀ. ਆਣ ਲੱਗੇ। ਥਾਂ ਵਾਲੇ ਰੌਲੇ ਤੋਂ ਪਹਿਲੋਂ ਉਹ ਮੇਰੇ ਘਰ ਆ ਚੁੱਕੇ ਸਨ। ਸਕੂਲ ਦੇ ਹੀ ਇਕ ਸਾਂਝੇ ਸਮਾਗਮ ਸਮੇਂ ਮੈਂ ਉਹਨਾਂ ਨੂੰ ਮੁੱਖ ਮਹਿਮਾਨ ਦੇ ਤੌਰ 'ਤੇ ਪਿੰਡ ਵਿੱਚ ਲਿਆ ਚੁੱਕਾ ਸਾਂ। ਜਦੋਂ ਉਹ ਘਰ ਆਏ ਸਨ ਤਾਂ ਉਦੋਂ ਸੰਤਾਂ ਦੇ ਸੇਵਾਦਾਰ ਟਰੈਕਟਰਾਂ ਪਿਛੇ ਟਰਾਲੀਆਂ ਜੋੜ ਕੇ ਭਰਤੀ ਪਾ ਰਹੇ ਸਨ ਉਸ ਥਾਂ ਉਤੇ। ਚਹਿਲ ਸਾਹਿਬ ਨੇ ਮੈਨੂੰ ਪੁੱਛਿਆ, "ਆਹ ਕੀ ਬਣ ਰਿਹੈ ਬੱਚੂ?" ਮੈਂ ਕਿਹਾ, "ਸੰਤਾਂ ਨੇ ਥਾਂ ਮੁੱਲ ਲਈ ਐ ਜੀ, ਉਹੋ ਭਰਤ ਪਾ ਰਹੇ ਨੇ।" ਉਦੋਂ ਰੌਲੇ ਦੀ ਕੋਈ ਸੰਭਾਵਨਾ ਨਹੀਂ ਸੀ। ਸਗੋਂ ਹਵੇਲੀ ਬਣ ਕੇ ਮਿਲ ਜਾਣ ਦੀ ਆਸ ਸੀ।

ਸੰਤਾਂ ਨੂੰ ਪਤਾ ਚੱਲ ਚੁੱਕਾ ਸੀ ਕਿ ਉਹ (ਨਿੰਦਰ) ਹਰਿੰਦਰ ਸਿੰਘ ਚਹਿਲ ਦੇ ਨੇੜੇ ਹੈ। ਚਹਿਲ ਉਸ ਨੂੰ ਆਪਣੇ ਪੁਤਰ ਬਰਾਬਰ ਸਮਝਦਾ ਹੈ। ਚਹਿਲ ਦਾ ਪੁੱਤਰ ਵੀ ਪੁਰਾਣਾ ਮਿੱਤਰ ਹੈ। ਹੋਵੇ ਨਾ ਕਿ ਪਹਿਲੋਂ ਹੀ ਘੁੱਗੀ ਦਬੋਚ ਲਈ ਜਾਵੇ। ਸੰਤਾਂ ਨੇ ਆਪਣੇ ਕਿਸੇ ਰਿਸ਼ਤੇਦਾਰ ਨੂੰ ਨਾਲ ਲਿਆ, ਉਹ ਅੱਗੋਂ ਚਹਿਲ ਜੀ ਦਾ ਖ਼ਾਸ ਨੇੜਲਾ ਰਿਸ਼ਤੇਦਾਰ ਸੀ ਤੇ ਚਹਿਲ ਸਾਹਿਬ ਦੀ ਕੋਠੀ ਚਲੇ ਗਏ ਇਹ ਸਾਰੇ ਜਣੇ।

"ਕਿਥੋਂ ਆਏ ਓ ?" ਚਹਿਲ ਸਾਹਿਬ ਨੇ ਉਹਨਾਂ ਦੇ ਜਾਣ ਸਾਰ ਪੁੱਛਿਆ।

"ਇਹ ਪਿੰਡ ਘੁਗਿਆਣੇ ਤੋਂ ਹਨ ਸੰਤ ਜੀ।" ਚਹਿਲ ਜੀ ਦੇ ਰਿਸ਼ਤੇਦਾਰ ਨੇ ਦੱਸਿਆ।

"ਅੱਛਾ, ਅੱਛਾ, ਘੁਗਿਆਣਾ ਤਾਂ ਮੈਨੂੰ ਓਪਰਾ ਪਿੰਡ ਨਹੀਂ। ਉਥੇ ਮੇਰਾ ਇਕ ਬੱਚੂ ਰਹਿੰਦਾ ਐ ਨਿੰਦਰ। ਬਈ ਬੜਾ ਨਾਂ ਕੱਢਿਐ ਪਿੰਡ ਦਾ ਥੋਡੇ ਦਾ........।"

ਚਹਿਲ ਜੀ ਨੂੰ ਸੁਣਦਿਆਂ ਸਭ ਖਾਮੋਸ਼ ਹੋ ਗਏ। ਸਭ ਚੁੱਪ ਜਿਹੇ ਹੋ ਕੇ ਬੈਠ ਗਏ। ਕੋਈ ਗੱਲ ਤੋਰ ਨਹੀਂ ਸੀ ਰਿਹਾ। ਆਖਿਰ ਉਨ੍ਹਾਂ ਹੀ ਪੁੱਛਿਆ, 'ਦੱਸੋ ਕੋਈ ਸੇਵਾ ?" ਰਿਸ਼ਤੇਦਾਰ ਹੀ ਬੋਲਿਆ, "ਬਾਈ ਜੀ, ਏਹ ਸੰਤਾਂ ਦਾ ਰੌਲਾ ਨਿੰਦਰ ਨਾਲ ਹੀ ਹੈ, ਨਿੰਦਰ ਦੇ ਘਰ ਸਾਹਮਣੇ ਥੋੜ੍ਹੀ ਜਿਹੀ ਥਾਂ ਹੈ, ਉਹਦਾ ਰੌਲਾ ਹੈ।"

ਚਹਿਲ ਸਾਹਿਬ ਦੇ ਦਿਮਾਗ ਵਿੱਚ ਝੱਟ ਆ ਗਈ, ਘਰ ਆਣ ਕੇ ਪੁੱਛਣ ਵਾਲੀ ਉਹ ਗੱਲ, "ਉਹ ਭਰਤ ਪਾ ਰਹੇ ਨੇ, ਸੰਤਾਂ ਨੇ ਮੁੱਲ ਲਈ ਐ ਥਾਂ।" ਮੈਂ ਆਖਿਆ ਸੀ।

"ਉਹ ਤਾਂ ਯਾਰ, ਮੁੰਡਾ ਈ ਬੜਾ ਚੰਗੈ। ਲਿਖਾਰੀ ਐ, ਉੱਡਦਾ ਪੰਛੀ...ਲਿਖਾਰੀ ਤਾਂ ਉੱਡਦੇ ਪੰਛੀ ਹੁੰਦੇ ਨੇ ਸੰਤ ਜੀ।"

ਸਭ ਚੁੱਪ ਕਰ ਗਏ। "ਕੋਈ ਨੀ, ਮੈਂ ਨਿੰਦਰ ਨੂੰ ਸੱਦ ਕੇ ਕੋਲ ਪੁੱਛ ਲੈਂਦਾ ਆਂ। ਹੋਰ ਕੋਈ ਸੇਵਾ ਦੱਸੋ ?"

ਉਹ ਉੱਠ ਆਏ। ਮੈਂ ਘਰੋਂ ਬਾਹਰ ਹੀ ਸਾਂ। ਮੋਬਾਇਲ ਫ਼ੋਨ ਖੜਕਿਆ ਮੇਰਾ ਮਿੱਤਰ ਤੇ ਗੀਤਕਾਰ ਦਰਸ਼ਨ ਸਿੰਘ ਸੰਧੂ ਐੱਸ.ਐੱਚ.ਓ. ਥਾਣਾ ਸਦਰ ਬੋਲ ਰਿਹਾ ਸੀ, "ਕਿੱਧਰ ਫਿਰਦਾ ਏਂ ? ਸੰਤ ਤੇਰੇ ਵਰੰਟ ਕੱਢੀ ਫਿਰਦੇ ਆ। ਤੈਨੂੰ ਐਸ.ਐਸ.ਪੀ. ਸਾਹਿਬ ਨੇ ਬੁਲਾਇਐ, ਚੱਲ ਉਨ੍ਹਾਂ ਕੋਲ ਛੇਤੀ।"

ਮੈਂ ਸੰਧੂ ਤੋਂ ਜਾਣਕਾਰੀ ਲੈ ਕੇ ਦੌੜਿਆ-ਦੌੜਿਆ ਚਹਿਲ ਸਾਹਿਬ ਕੋਲ ਆਇਆ। ਦਫ਼ਤਰ ਦੇ ਕਮਰੇ ਅੰਦਰ ਹੋਰ ਲੋਕ ਵੀ ਬੈਠੇ ਹੋਏ ਸਨ।

"ਓ ਆ ਮੇਰੇ ਪੁੱਤਰਾ, ਹੁਣ ਇਉਂ ਕਰ, ਇਕ ਢੋਲਕੀ ਲੈ

ਲੈ, ਗਲ ਵਿਚ ਪਾ ਲੈ.....ਮਗਰ ਪੰਜ ਸੱਤ ਪਿੰਡ ਦੇ ਬੰਦੇ ਲਾ ਲੈ ਤੇ ਗਾਉਂਦਾ ਫਿਰ........ਅਸੀਂ ਮਰਗੇ ਕਮਾਈਆਂ ਕਰਦੇ ਤੇ ਸੰਤਾਂ ਨੇ ਥਾਂ ਦੱਬ ਲੀ........ਤੇ ਤੇਰੇ ਮਗਰਲੇ ਬੰਦੇ ਵੀ ਬੋਲਣ.....ਤੇ ਸੰਤਾਂ ਨੇ ਥਾਂ ਦੱਬ ਲੀ.........।"

ਸਾਰੇ ਹੱਸਣ ਲੱਗੇ। ਚਹਿਲ ਸਾਹਿਬ ਦਾ ਉੱਚਾ ਤੇ ਖੁੱਲ੍ਹਾ ਹਾਸਾ ਦੂਰ-ਦੂਰ ਬੈਠਿਆਂ ਤੀਕ ਸੁਣਾਈ ਦੇ ਰਿਹਾ ਸੀ।

"ਦਰਸ਼ਨ ਸਿੰਘ, ਇਉਂ ਕਰ, ਨਿੰਦਰ ਦੇ ਪਿੰਡ ਜਾਹ। ਸਾਰੇ ਪਿੰਡ ਦਾ ਇਕੱਠ ਕਰ। ਸੰਤਾਂ ਨੂੰ ਸੱਦ। ਸਹੀ ਫੈਸਲਾ ਕਰਨੈ। ਜਿਵੇਂ ਪਿੰਡ ਦੇ ਲੋਕ ਆਖਣ। ਨਿੰਦਰ ਦਾ ਧਿਆਨ ਰੱਖੀਂ। ਲਿਖਾਰੀ ਦਾ ਦਿਲ ਨਾ ਟੁੱਟ ਜੇ। ਰੱਬ ਵਾਂਗ ਹੁੰਦੇ ਨੇ ਲਿਖਾਰੀ। ਕੋਮਲ ਦਿਲ ਵਾਲੇ......ਕਲੀਆਂ ਤੋਂ ਵੀ ਕੋਮਲ.....ਦਰਸ਼ਨ ਸਿੰਘ........ਤੂੰ ਵੀ ਲਿਖਾਰੀ ਐਂ.......ਤੈਨੂੰ ਪਤੈ ਇਕ ਗੀਤ ਵੀ ਐ ਨਾ.........ਕਲੀਆਂ ਤੋਂ ਵੱਧ ਕੋਮਲ ਫੁੱਲ ਤਰੋੜੀ ਨਾ.......ਟੁੱਟੇ ਦਿਲ ਨੀ ਜੁੜਦੇ, ਵੇਖੀਂ ਤੋੜੀ ਨਾ...... ਚੰਗਾ......ਕਰੋ ਕੰਮ।"

ਸਵੇਰੇ ਹੀ ਹਾਲੇ ਲੋਕ ਚਾਹਾਂ-ਚੂਹਾਂ ਪੀਣ ਪਿਛੋਂ ਖੇਤਾਂ ਬੰਨਿਆਂ ਤੋਂ ਘਰਾਂ ਨੂੰ ਮੁੜੇ ਹੀ ਸਨ ਕਿ ਸਾਰਾ ਥਾਣਾ ਪਿੰਡ ਆਣ ਲੱਥਾ। ਦਰਸ਼ਨ ਸਿੰਘ ਨਾਲ ਕੁਝ ਹੌਲਦਾਰ, ਏ.ਐਸ.ਆਈ. ਤੇ ਹੋਰ ਸਿਪਾਹੀ ਸਨ। ਚਾਲੀ ਕੁ ਜਣੇ ਸਨ ਸਾਰੇ। ਚਾਰ-ਪੰਜ ਗੱਡੀਆਂ ਸਨ। ਏ.ਡੀ.ਸੀ. ਸਾਹਿਬ ਨੇ ਬਲਾਕ ਵਿਕਾਸ ਪੰਚਾਇਤ ਅਫਸਰ (ਬੀ.ਡੀ.ਪੀ.ਓ.) ਤੇ ਹੋਰ ਸਿਵਲ ਅਫਸਰ ਮੌਕੇ ਉਤੇ ਭੇਜ ਦਿੱਤੇ ਸਨ। ਸਾਰਾ ਪਿੰਡ ਉਸੇ ਝਗੜੇ ਵਾਲੀ ਥਾਂ ਉਤੇ ਆਣ ਕੇ ਜੁੜ ਬੈਠਿਆ ਸੀ। ਸੰਤਾਂ ਤੋਂ ਐਸ.ਐਚ.ਓ. ਨੇ ਥਾਂ ਵਾਲੇ ਰਿਕਾਰਡ ਦੇ ਕਾਗਜ਼ ਮੰਗੇ, ਰਜਿਸਟਰੀ। "ਸਾਡੇ ਕੋਲ ਕੋਈ ਕਾਗਜ਼ ਨਹੀਂ ਜੀ ਜਨਾਬ।" ਸੰਤ ਨੇ ਉਚਾਰਿਆ।

"ਫੇਰ ਜਗ੍ਹਾ ਉਤੇ ਕਬਜਾ ਕਿਉਂ ਕੀਤਾ।" ਐਸ.ਐਚ.ਓ. ਨੇ ਪੁੱਛਿਆ। ਦਰਸ਼ਨ ਸਿੰਘ ਐਸ.ਐਚ.ਓ. ਪਿੰਡ ਦੇ ਬਜੁਰਗਾਂ ਨੂੰ ਪੁੱਛਣ ਲੱਗਿਆ, "ਦੱਸੋ ਬਈ, ਤੂੰ ਦੱਸ ਬਾਬਾ ਇਹ ਥਾਂ 'ਤੇ ਕਬਜਾ ਕੀਹਦੈ ?"

"ਪੱਤਰਕਾਰ ਦਾ ਐ ਜੀ ਨਿੰਦਰ ਦਾ। ਅਸੀਂ ਤਾਂ ਇਉਂ ਈ ਵੇਖਿਐ।" ਸੰਤ ਰਾਮ ਸਾਬਕਾ ਮੈਂਬਰ ਬੋਲਿਆ।

"ਹਾਂ ਬਈ, ਨੰਬਰਦਾਰਾ ਤੂੰ ਦੱਸ।"

"ਇਹ ਤਾਂ ਜੀ ਥਾਂ........ਜਿਹੜੀ ਸੰਤਾਂ ਨੇ ਮੁੱਲ ਲਈ ਐ, ਉਹਦੇ ਤੋਂ ਏਹ ਥਾਂ ਬਾਹਰ ਐ। ਇਹ ਪਿੰਡਾਂ ਵਿੱਚ ਜੀਹਦਾ ਕਬਜ਼ਾ ਹੋਵੇ। ਉਸੇ ਦੀ ਹੁੰਦੀ ਐ। ਲਾਲ ਲਕੀਰ ਦੇ ਅੰਦਰ.......ਇਉਂ ਪਿੰਡ ਦੇ ਸੌ ਘਰ ਕੋਲ ਥਾਂ ਪਈਐ.....ਬਿਨਾਂ ਰਿਕਾਰਡ ਤੋਂ.......ਕਬਜ਼ਾ......ਨਿੰਦਰ ਕੇ ਹੀ ਅਣਗਿਣਤ ਸਾਲਾਂ ਤੋਂ ਕਬਜੇਦਾਰ ਰਹੇ ਐ। ਸੰਤਾਂ ਨੇ ਤਾਂ ਹੁਣ.......ਕੀ ਫਰਕ ਪੈਣਾ ਸੀ ਸੰਤਾਂ ਨੂੰ.....। ਇਹ ਸਰਪੰਚਾਂ ਨੇ ਨਿੰਦਰ ਕਿਆਂ ਨੂੰ ਥਾਂ ਦਿੱਤੀ ਸੀ, ਬੜੇ ਸਾਲ ਹੋਗੇ। ਇਹਦਾ ਰਿਕਾਰਡ ਨਹੀਂ ਹੁੰਦਾ। ਗੁਰਚਰਨ ਸਿੰਘ ਨੰਬਰਦਾਰ ਬੋਲ ਰਿਹਾ ਸੀ।

ਕਾਫੀ ਲੋਕ ਮੇਰੇ ਹੱਕ ਵਿੱਚ ਭੁਗਤ ਗਏ। ਇਕ ਦੋ ਬੰਦੇ ਹੀ ਸੰਤਾਂ ਦੇ ਹੱਕ ਵਿੱਚ ਬੋਲੇ, ਜਿਹੜੇ ਉਨ੍ਹਾਂ ਦੇ ਨਾਲ ਆਏ ਹੋਏ ਸਨ। ਮੈਂ ਨਹੀਂ ਸਾਂ ਚਾਹੁੰਦਾ ਕਿ ਮੈਂ ਕਿਸੇ ਉੱਤੇ ਵਾਧਾ ਕਰਾਂ। ਉਸੇ ਥਾਂ ਦੇ ਨਾਲ ਹੀ ਲਗਦੀ ਥਾਂ ਵਿਹਲੀ ਪਈ ਸੀ। ਮੈਂ ਆਖਿਆ, "ਸੰਤਾਂ ਨੇ ਜਿਹੜੀ ਰੋਕੀ ਐ.......ਇਹ ਰੋਕੀ ਰਹਿਣ ਦਿਉ। ਮੈਨੂੰ ਆਹ ਵਾਲੀ ਥਾਂ ਲੈ ਦਿਓ। ਸੰਤ ਇਸ ਥਾਂ ਦੇ ਪੈਸੇ ਮਾਲਕਾਂ ਨੂੰ ਦੇ ਦੇਣ।" ਮਾਲਕ ਵੇਚਣ ਲਈ ਤਿਆਰ ਹੀ ਸਨ। ਸੋ ਮੌਕੇ ਉਤੇ ਰਾਜ਼ੀਨਾਵਾਂ ਲਿਖਿਆ ਗਿਆ ਤੇ ਸਭ ਸਹਿਮਤੀ ਨਾਲ ਹੀ ਹੋ ਗਿਆ। ਮੈਂ ਉਸ ਥਾਂ ਉਤੇ ਹਵੇਲੀ ਬਣਾ ਲਈ, ਬਾਪੂ ਨੂੰ ਹੱਟ ਖੋਲ੍ਹ ਦਿੱਤੀ। ਪਸ਼ੂਆਂ ਦੇ ਪੱਠਿਆਂ ਨੂੰ ਕੁਤਰੇ ਵਾਲਾ ਟੋਕਾ ਲਗਾ ਲਿਆ। ਪਸ਼ੂਆਂ ਨੂੰ ਖੁਲ੍ਹੇ-ਖੁੱਲ੍ਹੇ ਖਿਲ੍ਹਾਰ ਦਿੱਤਾ।

ਕਈ ਮਹੀਨੇ ਪਿੰਡ ਦੀਆਂ ਸੱਥਾਂ ਵਿੱਚ ਚਰਚਾ ਹੁੰਦੀ ਰਹੀ, "ਸੰਤਾਂ ਨੂੰ ਕੀ ਲੋੜ ਸੀ ਪਈ। ਪੰਗਾ ਲਿਆ, ਸਕੂਲ ਵਾਲੀਆਂ ਗਰਾਊਂਡਾਂ ਵੀ ਹੱਥੋਂ ਗਈਆਂ। ਇਧਰ ਵੱਖ ਬੇਇਜ਼ਤੀ ਹੋਈ। ਪੈਸੇ ਵੀ ਲੱਗੇ। ਪੁਲੀਸ ਵੀ ਆਈ.......ਸੰਤਾਂ ਨੂੰ ਕੁਝ ਸੋਚਣਾ ਚਾਹੀਦਾ ਸੀ.......। ਕੀ ਸੀ ਚਾਰ ਮਰਲੇ.......।"

ਇਸ ਸਭ ਤੋਂ ਕੁਝ ਤੋਂ ਮੇਰਾ ਦਿਲ ਦੁਖੀ ਰਹਿੰਦਾ। ਮੈਂ ਪਿੰਡ ਦੇ ਕਿਸੇ ਵੀ ਬੰਦੇ ਨਾਲ ਇਸ ਤਰ੍ਹਾਂ ਦਾ ਬਿਗਾੜ ਪਾ ਕੇ ਖੁਸ਼ ਨਹੀਂ ਸਾਂ। ਪਰ 'ਮਰਦੀ ਨੇ ਅੱਕ ਚੱਬਿਆ' ਕਹੌਤ ਵਾਂਗ ਮੈਨੂੰ ਇਹ ਸਾਰਾ ਕੁਝ ਕਰਨਾ ਪਿਆ।

ਸ੍ਰ. ਚਹਿਲ ਤੇ ਏ.ਡੀ.ਸੀ. ਸਿੱਧੂ ਦੇ ਇਥੇ ਹੋਣ ਕਾਰਨ ਹੀ ਪਿੰਡ ਦੇ ਲੋਕ ਸਮਝਣ ਲੱਗੇ ਕਿ ਨਿੰਦਰ ਦੀ ਸਰਕਾਰੇ-ਦਰਬਾਰੇ ਕਾਫੀ ਪੁੱਛ ਪ੍ਰਤੀਤ ਹੈ। ਅਫਸਰ ਇਸਦੇ ਘਰ ਆਉਂਦੇ ਹਨ। ਇਹ ਸਾਡੇ ਕੰਮ ਸੌਖਿਆਂ ਕਰਵਾ ਸਕਦਾ ਹੈ। ਹਾਲੇ ਸਵੇਰੇ ਮੈਂ ਉਠਿਆ ਨਾ ਹੁੰਦਾ ਕਿ ਪਿੰਡ ਦਾ ਕੋਈ ਨਾ ਕੋਈ ਆਪਣਾ ਝਗੜਾ ਲੈ ਆ ਖਲੋਂਦਾ। ਕੋਈ ਰਿਸ਼ਤੇਦਾਰੀ ਦਾ ਰੇੜਕਾ ਆਣ ਰਿੜਕਦਾ। ਮੈਂ ਵਾਜਿਬ ਜਿਹਾ ਕੰਮ ਦੇਖਕੇ ਸਬੰਧਿਤ ਅਫਸਰ ਨੂੰ ਆਖ ਦਿੰਦਾ। ਥਾਣੇ ਦੇ ਨਿੱਕੇ-ਮੋਟੇ ਝਗੜੇ ਤਾਂ ਦਰਸ਼ਨ ਸਿੰਘ ਹੀ ਨਿਬੇੜ ਦਿੰਦਾ, ਮੈਂ ਆਖਦਾ,

"ਬਾਈ ਜੀ, ਰਾਜ਼ੀਨਾਮਾ ਕਰਵਾ ਦਿਉ। ਮੈਨੂੰ ਦੋਏਂ ਧਿਰਾਂ ਇਕੋ ਜਿਹੀਆਂ ਨੇ।" ਇਸ ਪ੍ਰਕਾਰ ਪਿੰਡ ਦੇ ਲੋਕਾਂ ਵਿੱਚ ਬੁਰਿਆ ਬਣਨ ਤੋਂ ਬਚਿਆ ਰਹਿੰਦਾ।

ਲੰਘਦੇ-ਟੱਪਦੇ ਸੰਤ ਵੀ ਕਦੇ ਦਰਸ਼ਨ ਦਿੰਦੇ ਤਾਂ ਮੈਂ ਉਹਨਾਂ ਨੂੰ ਝੁਕ ਕੇ ਸਲਾਮ ਕਰਦਾ। ਉਹਨਾਂ ਦੇ ਮੁੰਡੇ ਵੀ ਸਲਾਮ ਮੰਨਦੇ ਤੇ ਬੁਲਾਉਂਦੇ।

ਘਰ ਦੀ ਸਾਰੀ ਬੀਹੀ ਵਿੱਚ ਲੱਕੜੀ ਦੇ ਖੰਬੇ ਗਲ ਕੇ ਟੁੱਟ ਗਏ ਸਨ। ਬਿਜਲੀ ਦੀਆਂ ਤਾਰਾਂ ਨੰਗੀਆਂ ਤੇ ਨੀਵੀਆਂ ਹੋਈਆਂ ਗਲ ਵਿੱਚ ਪੈਣ ਲਈ ਉਤਾਵਲੀਆਂ ਰਹਿੰਦੀਆਂ। ਥਾਂ-ਥਾਂ ਤੋਂ ਗਲ ਸੜ ਗਈਆਂ ਸਨ ਤਾਰਾਂ। ਹਨ੍ਹੇਰੀ ਆਉਂਦੀ, ਰਸਤਾ ਬੰਦ। ਸਭ ਔਖੇ ਸਨ। ਇਕ ਦਿਨ ਜੇ.ਈ. ਨੂੰ ਲੰਘਦੇ-ਲੰਘਦੇ ਘਰ ਲੈ ਆਇਆ ਸਾਂ। ਚਾਹ ਪਿਲਾਈ ਤੇ ਨਵੀਂ ਛਪੀ ਕਿਤਾਬ ਭੇਟਾ ਕੀਤਾ।

ਜੇ.ਈ. ਖੁਸ਼ ਹੋਇਆ, "ਮੈਂ ਤਾਂ ਜੀ ਬੜੇ ਚਿਰ ਤੋਂ ਦਰਸ਼ਨ ਕਰਨ ਦੀ ਸੋਚ ਰਿਹਾ ਸਾਂ। ਮੇਰੇ ਲਈ ਸੇਵਾ ਹੋਵੇ ਤਾਂ ਜਦੋਂ ਮਰਜ਼ੀ ਹੁਕਮ........।"

ਜਾਣ ਲੱਗੇ, ਉਸਨੂੰ ਬੀਹੀ ਦਿਖਾ ਦਿੱਤੀ। ਦੋ ਦਿਨਾਂ ਪਿਛੋਂ ਹੀ ਨਵੇਂ ਖੰਭੇ ਤੇ ਨਵੀਆਂ-ਨਕੋਰ ਤਾਰਾਂ ਪੈ ਗਈਆਂ। ਬੱਤੀ ਵੀ ਫੁੱਲ ਰਹਿਣ ਲੱਗੀ। ਇਹ ਦੇਖ ਪਿੰਡ ਦੇ ਹੋਰ ਪੱਤੀਆਂ ਵਿਚੋਂ ਵੀ ਲੋਕ ਆਉਣ ਲੱਗੇ, "ਓ ਭਾਈ ਸਾਡੇ ਵੀ ਤਾਰਾਂ ਪੁਆ ਦੇਹ...ਬੁਰਾ ਹਾਲ ਐ....ਤੇਰੀ ਤਾਂ ਕਹੀ ਝੱਟ ਮੰਨਦੇ ਆ।"

ਬਾਪੂ ਆਖਦਾ, "ਪਿੰਡ ਦੇ ਲੋਕ ਕੰਮ ਕਰਵਾ ਕੇ ਮੁੜ 'ਚਗਲ' ਹੋ ਜਾਂਦੇ ਐ। ਤੂੰ ਐਵੇਂ ਹਰੇਕ ਦੇ ਕੰਮ ਲਈ ਦਫਤਰਾਂ ਵਿੱਚ ਦੁੰਬ ਚੱਕੀ ਫਿਰਦਾਂ......ਹਟ ਜਾ.......।"

ਮੈਂ ਕਿਸੇ ਦੀ ਨਹੀ ਸਾਂ ਮੰਨਦਾ। ਪਿੰਡ ਦੇ ਲੋਕਾਂ ਦੇ ਕੰਮ ਆਣ ਕੇ ਮੈਨੂੰ ਖੁਸ਼ੀ ਹੁੰਦੀ।

ਪੰਚਾਇਤ ਦੇ ਵੀ ਨਿੱਕੇ-ਮੋਟੇ ਕੰਮ ਛੋਟੇ ਅਫਸਰਾਂ ਤੱਕ ਫ਼ੋਨ ਉਤੇ ਹੀ ਕਰਵਾਉਣ ਦਾ ਯਤਨ ਕਰਦਾ। ਮੈਂ ਬਚ-ਬਚ ਕੇ ਚਲਦਾ ਸਾਂ, ਬੜੇ ਲੋਕਾਂ ਤੋਂ ਸੁਣ ਰੱਖਿਆ ਸੀ ਕਿ ਜਿਹਦੀ ਪਿੰਡ ਵਿੱਚ ਇੱਜ਼ਤ-ਮਾਣ ਨਾ ਹੋਵੇ....ਉਹਦਾ ਬਾਹਰ ਕੀ ਫੈਦਾ ? ਪਿੰਡ ਦੇ ਲੋਕਾਂ ਤੋਂ ਹੀ ਖੱਟੀ ਇੱਜ਼ਤ ਹੀ ਅਸਲੀ ਸਨਮਾਨ ਹੁੰਦਾ ਐ। ਮੇਰੀ ਦਾਦੀ ਆਖਦੀ ਹੁੰਦੀ ਸੀ, "ਘਰ ਵਿੱਚ ਬੰਦੇ ਦਾ ਆਦਰ-ਊਦਰ ਹੋਵੇ ਤਾਂ.....ਬਾਹਰ ਦਾ ਵੀ ਤਾਂ ਚੰਗੈ........ਅਖੇ ਘਰ ਬੀਬੀ ਛਿੱਤਰਾਂ ਮਾਰੀ.......ਬਾਹਰ ਬੀਬੀ ਪੰਜ ਹਜ਼ਾਰੀ।"

*ਪਿੰਡ ਘੁਰਿਆਣਾ (ਫਰੀਦਕੋਟ)*

## ਜ਼ਿੰਦਗੀ ਦੀ ਦੀਵਾਰ

*—ਨੀਲਮ ਸੰਜੀਵ*

ਇਹ ਦੀਵਾਰ, ਜੋ ਕੁਝ ਚਿਰ ਪਹਿਲਾਂ ਨਵੀਂ ਨਕੋਰ ਸੀ,
ਘਰ ਵਿਚਾਲੇ ਪਰਦਾ ਕਰਦੀ ਸੀ।
ਪਰ ਹੁਣ ਕੁਝ ਚਿਰ ਤੋਂ ਇਸ ਦਾ ਪਲੱਸਤਰ
ਉਖੜਦਾ ਜਾਂਦਾ ਹੈ।

ਹਰ ਰੋਜ਼ ਆਪਣੇ ਆਪ ਇਸ ਦੇ
ਖੇਪੜ ਡਿਗਦੇ ਜਾਂਦੇ ਨੇ।
ਕੋਈ ਵੀ ਇਸ ਲਈ ਫਿਕਰਮੰਦ ਨਹੀਂ
ਕਿਸੇ ਨੂੰ ਵੀ ਇਸ ਦਾ ਖਿਆਲ ਨਹੀਂ।
ਕਦੇ ਕਦੇ ਕਿਸੇ ਦੀ ਨਜ਼ਰ
ਇਸ ਤੇ ਪੈ ਜਾਂਦੀ ਹੈ
ਪਰ ਕੋਈ ਵੀ ਇਸ ਨੂੰ ਠੀਕ ਨਹੀਂ ਕਰਦਾ।

ਬਿਲਕੁਲ ਮੇਰੇ ਵਾਂਗਰ
ਕੁਝ ਸਾਲ ਪਹਿਲਾਂ ਮੈਂ ਵੀ ਚੰਗੀ ਭਲੀ ਸੀ।
ਸਭ ਦੇ ਕੰਮ ਸੁਆਰਦੀ ਸੀ।
ਸਾਰਾ ਪਰਿਵਾਰ ਮੇਰਾ ਖਿਆਲ ਰੱਖਦਾ ਸੀ।

ਪਰ ਕੁਝ ਚਿਰ ਤੋਂ ਮੇਰੀ ਸੋਚ ਗ਼ਮਗੀਨ ਹੈ।
ਉਮਰ ਦੇ ਨਾਲ ਨਾਲ ਸ਼ਰੀਰ ਵੀ ਚਿੰਤਿਤ ਹੈ।

ਦੀਵਾਰ ਵਾਂਗ ਕਿਸੇ ਨੂੰ ਮੇਰੀ ਕੋਈ ਚਿੰਤਾ ਨਹੀਂ।
ਕੋਈ ਗੂੜੀ ਸਾਂਝ ਨਹੀਂ।
ਪਰ ਫੇਰ ਵੀ ਮੈਂ 'ਨੀਲਮ' ਇਸ ਘਰ ਦੀ
ਇਕ ਰੋਸ਼ਨੀ ਹਾਂ।

*ਕੁਆਟਰ ਨੰ. ੧੯*
*ਸ਼ੂਗਰ ਮਿੱਲ, ਫਗਵਾੜਾ*

## ਪ੍ਰੀਤਮ ਸਿੰਘ ਕਵੀ ਸਮਾਗਮ

ਸ੍ਰੀ ਸਤਿਗੁਰੂ ਜੀ ਜਗਜੀਤ ਸਿੰਘ ਜੀ ਦੇ ਜੀਵਨ-ਸਖਾ ਅਤੇ 'ਸਾਹਿਤ-ਰਤਨ' ਦੀ ਉਪਾਧੀ ਨਾਲ ਸਨਮਾਨਿਤ ਪ੍ਰੀਤਮ ਸਿੰਘ ਕਵੀ ਜੀ ਦੀ ਸਾਲਾਨਾ ਬਰਸੀ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਨਵੀਂ ਦਿੱਲੀ ਵਿਖੇ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ (ਸਿਰਸਾ) ਦੇ ਉਦਮ ਨਾਲ ਐਤਵਾਰ ੨੦ ਜੂਨ ੨੦੦੪ ਨੂੰ ਮਨਾਈ ਗਈ।

ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦਾ ਇਹ ਪਲੇਠਾ ਉਪਰਾਲਾ ਸੀ ਕਿ ਇਸ ਸਭਾ ਨੇ ਆਪਣੇ ਪਹਿਲੇ ਸੰਗਠਨ ਕਰਤਾ ਕਵੀ ਪ੍ਰੀਤਮ ਸਿੰਘ ਜੀ ਨੂੰ ਯਾਦ ਕਰਦਿਆਂ ਉਹਨਾਂ ਦੇ ਸ਼ਹਿਰ ਆ ਕੇ ਇਹ ਸਮਾਗਮ ਕੀਤਾ। ਸਭ ਤੋਂ ਵਧ ਕਾਬਲੇ-ਤਾਰੀਫ਼ ਇਹ ਸੀ ਕਿ ਸਾਹਿਤ ਸਭਾ ਨੇ ਸਨਮਾਨ, ਸਨਮਾਨਿਤ ਸ਼ਖਸੀਅਤ ਨੂੰ ਖੁਦ ਆ ਕੇ ਉਸ ਦੇ ਸ਼ਹਿਰ 'ਚ ਪ੍ਰਦਾਨ ਕੀਤਾ।

ਸਮਾਗਮ ਦੀ ਸ਼ੁਰੂਆਤ ਸ੍. ਸਾਧੂ ਸਿੰਘ ਕਿਸਾਨ ਜੀ ਨੇ ਕਵੀ ਜੀ ਨਾਲ ਆਪਣੀ ਪਰਿਵਾਰਕ ਸਾਂਝ ਦਾ ਜ਼ਿਕਰ ਕਰਕੇ ਕੀਤਾ ਕਿ ਕਿਵੇਂ ਕਵੀ ਜੀ ਨੇ ਸ੍ਰੀ ਜੀਵਨ ਨਗਰ ਇਲਾਕੇ 'ਚ ਰਹਿੰਦਿਆਂ ਸੰਤ ਤਰਨ ਸਿੰਘ ਵਹਿਮੀ ਜੀ ਦੁਆਰਾ ਸ਼ੁਰੂ ਕੀਤੀ ਨਾਮਧਾਰੀ ਸਾਹਿਤ ਸਭਾ ਨੂੰ ਸੰਗਠਿਤ ਕੀਤਾ ਅਤੇ ਨਵੀਂ ਸੇਧ ਦਿੱਤੀ। ਫਿਰ ਉਹਨਾਂ ਨੇ ਸਟੇਜ ਸਕੱਤਰ ਦੀ ਜ਼ਿੰਮੇਵਾਰੀ ਨਿਭਾਉਂਦਿਆਂ ਵਾਰੀ-ਵਾਰੀ ਸਾਹਿਤ ਸਭਾ ਦੇ ਮੈਂਬਰਾਂ ਅਤੇ ਹੋਰ ਦਿੱਲੀ ਦੇ ਪਤਵੰਤੇ ਸਜਣਾਂ ਨੂੰ ਹਾਜ਼ਰ ਸਰੋਤਿਆਂ ਦੇ ਸਨਮੁਖ ਕੀਤਾ।

ਇਸ ਸਮਾਗਮ ਦੀ ਪ੍ਰਧਾਨਗੀ ਨਾਮਧਾਰੀ ਦਰਬਾਰ ਦੇ ਪ੍ਰਧਾਨ ਅਤੇ ਪੰਜਾਬ ਕਾਂਗਰਸ ਦੇ ਪ੍ਰਧਾਨ ਸ੍. ਹਰਵਿੰਦਰ ਸਿੰਘ ਹੰਸਪਾਲ ਜੀ ਨੇ ਕਰਕੇ ਸਮਾਗਮ 'ਚ ਇਕ ਨਵੀਂ ਰੂਹ ਫੂਕੀ।

ਸਭ ਤੋਂ ਪਹਿਲਾਂ ਪੂਰਨ ਸਿੰਘ ਨਿਰਾਲਾ ਨੇ ਕਵੀ ਜੀ ਦੀ ਲਿਖਤ ਬਾਰੇ ਕਵਿਤਾ ਕਹਿਕੇ ਹਾਜ਼ਰੀ ਲਵਾਈ ਕਿ :

*ਜਿਸਦੀ ਲਿਖਤ ਨੇ ਰੌਸ਼ਨ ਦਿਮਾਗ ਕੀਤੇ,*
*ਪੂਰਨ ਸਤਿਗੁਰੂ ਦਾ ਤੈਨੂੰ ਵਰਦਾਨ ਆਖਾਂ।*

ਫਿਰ ਨਾਮਧਾਰੀ ਸਹਿਤ ਸਭਾ ਸ੍ਰੀ ਜੀਵਨ ਨਗਰ ਦੇ ਪ੍ਰਧਾਨ ਸ੍ਰੀ ਜੁਗਿੰਦਰ ਸਿੰਘ ਮੁਕਤਾ, ਅਵਾਜ਼ ਦੇ ਧਨੀ ਨੇ ਬਿਨਾਂ ਸਾਜ਼ਾਂ ਤੋਂ ਹੀ ਸੁਰੀਲੀ ਆਵਾਜ਼ 'ਚ ਗੀਤ "ਪਾ ਕੇ ਮਾਨ ਸਨਮਾਨ ਹੰਕਾਰਿਆ ਨਾ" ਕਹਿ ਕੇ ਆਪਣੀ ਆਵਾਜ਼ ਅਤੇ ਸੁਰ ਦਾ ਲੋਹਾ ਮਨਵਾਇਆ।

ਨੌਜਵਾਨ ਕਵੀ ਜਸਵਿੰਦਰ ਸਿੰਘ ਭਿੰਡਰ ਨੇ ਕਵੀ ਜੀ ਨੂੰ ਇਉ ਅਮਰ ਕਿਹਾ



ਪ੍ਰੀਤਮ ਸਿੰਘ ਕਵੀ ਜੀ ਦੇ ਬਾਲ ਸਖਾ ਸ. ਪ੍ਰੀਤਮ ਸਿੰਘ ਪੰਛੀ ਦਾ ਸਨਮਾਨ ਕਰਦੇ ਹੋਏ ਸ. ਹਰਵਿੰਦਰ ਸਿੰਘ ਹੰਸਪਾਲ, ਪ੍ਰਧਾਨ ਨਾਮਧਾਰੀ ਦਰਬਾਰ ਅਤੇ ਪੰਜਾਬ ਕਾਂਗਰਸ। ਨਾਲ ਹਨ ਸੰਤ ਜੁਗਿੰਦਰ ਸਿੰਘ ਮੁਕਤਾ ਅਤੇ ਗੁਰਦਿਆਲ ਸਿੰਘ ਪ੍ਰੀਤ



**ਬੀਬੀ ਗੁਰਬਚਨ ਕੌਰ ਸੁਪਤਨੀ ਸਵ: ਪ੍ਰੀਤਮ ਸਿੰਘ ਕਵੀ ਜੀ ਦਾ ਸਨਮਾਨ ਕਰਦਿਆਂ ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਸਰਸਾ**

*"ਉਸ ਅਮਰ ਸਦਾ ਹੀ ਰਹਿਣਾ ਹੈ*
*ਇਹ ਜਦ ਤਕ ਦੁਨੀਆ ਰਹਿਣੀ ਹੈ।"*

ਫਿਰ ਵਾਰੀ ਆਈ ਭਾਵੁਕ ਸ਼ਾਇਰ ਮਾਸਟਰ ਅਮਰੀਕ ਸਿੰਘ ਜੀ ਦੀ ਜਿਹਨਾਂ ਕਵੀ ਜੀ ਬਾਰੇ ਆਪਣੀ ਕਵਿਤਾ ਇਕ ਪੇਪਰ ਤੇ ਛਾਪ ਕੇ ਸਮਾਗਮ 'ਚ ਵੰਡੀ। ਉਹਨਾਂ ਕਵੀ ਜੀ ਨੂੰ ਇਕ ਅਲਬੇਲਾ ਮਨੁੱਖ ਦਸਦਿਆਂ ਕਿਹਾ ਕਿ ਅਸੀਂ ਉਹਨਾਂ ਦੀ ਯਾਦ 'ਚ ਦੂਰੋਂ ਚਲ ਕੇ ਆਏ ਹਾਂ ਪਰ ਉਹਨਾਂ ਦੀ ਯਾਦ ਤੋਂ ਦੂਰ ਨਹੀਂ। ਕਵੀ ਜੀ ਬਾਰੇ ਆਪਣੀ ਮਾਨਸਿਕ ਹਾਲਤ ਉਹਨਾਂ ਇਸ ਬੰਦ ਰਾਹੀਂ ਬਿਆਨ ਕੀਤੀ ਕਿ,

*ਵਿਛੜਿਆਂ ਦੀ ਯਾਦ ਮਨਾਂ ਵਿੱਚ ਵੱਸਦੀ,*
*ਦੂਰ ਕਿਤੇ ਇਕ ਬੱਤੀ ਜੀਕਰ ਚੱਸਦੀ*
*ਵਿੱਚ ਹਨੇਰੇ ਰਸਤਾ ਰਹੇਗੀ ਦੱਸਦੀ,*
*ਅੰਦਰੇ ਅੰਦਰ ਚੀਸ ਇਕ ਰਹੇਗੀ ਖੱਸਦੀ।"*

ਇਸ ਤੋਂ ਬਾਅਦ ਚਰਚਿਤ ਲੇਖਿਕਾ, ਜਿਸ ਦੇ ਗਿਆਨ ਭਰਪੂਰ ਲੇਖ ਅਸੀਂ ਪੰਜਾਬ ਕੇਸਰੀ, ਜਗਬਾਣੀ 'ਚ ਅਕਸਰ ਪੜਦੇ ਹਾਂ, ਬੀਬੀ ਰਸ਼ਮੀ ਸੁਮੇਧਾ ਨੇ ਕਵੀ ਜੀ ਬਾਰੇ ਆਪਣੀ ਕਾਵਿ ਰਚਨਾ ਹਿੰਦੀ 'ਚ ਕਹਿ ਕੇ ਹਾਜ਼ਰੀ ਲਵਾਈ :-

*ਉਡ ਗਿਆ ਗਿਆਨ ਕਾ ਪੰਛੀ*
*ਦੇ ਜੀਵਨ ਕੋ ਨਯਾ ਆਯਾਮ,*
*ਕੁਛ ਐਸਾ ਥਾ ਉਨਸੇ ਮਿਲਾ*
*ਹਮੇ ਸਾਹਿਤਕ ਗਿਆਨ।*

ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਸਾਬਕਾ ਪ੍ਰਧਾਨ, ਗੰਭੀਰ ਕਵੀ ਗੁਰਦਿਆਲ ਸਿੰਘ ਪ੍ਰੀਤ ਨੇ ਕਵੀ ਜੀ ਦੇ ਸ਼ਾਹਕਾਰ "ਬੀਤੇ ਦੀ ਪੈੜਾਂ" ਦਾ ਇਓਂ ਜ਼ਿਕਰ ਕੀਤਾ :-

*"ਸਮੇਂ ਦੀ ਹਿੱਕ ਉਤੇ*
*ਬੀਤੇ ਦੀਆਂ ਪੈੜਾਂ ਪਾਕੇ*
*ਛਡ ਗਿਓਂ ਰਾਹਾਂ 'ਚ ਨਿਸ਼ਾਨ ਮੇਰੇ ਮਿੱਤਰਾ।"*

ਦਿੱਲੀ ਤੋਂ ਰਿਸਰਚ ਸਕਾਲਰ ਸ੍ਰੀ ਜਸਵਿੰਦਰ ਸਿੰਘ ਹੁਰਾਂ ਕਵੀ ਜੀ ਬਾਰੇ ਆਪਣੀਆਂ ਸਾਹਿਤਕ ਮਿਲਣੀਆਂ ਦੀਆਂ ਯਾਦਾਂ ਤਾਜ਼ਾ ਕੀਤੀਆਂ ਅਤੇ ਜ਼ੋਰ ਨਾਲ ਇਸ ਗੱਲ ਦੀ ਲੋੜ ਬਾਰੇ ਜ਼ਿਕਰ ਕੀਤਾ ਕਿ ਸਾਨੂੰ ਵੀ ਵਿਛੜ ਗਏ ਸਾਹਿਤਕਾਰਾਂ, ਲਿਖਾਰੀਆਂ ਬਾਰੇ ਇਕ 'ਲਿਖਾਰੀ ਦਿਵਸ' ਮਨਾਉਣਾ ਚਾਹੀਦਾ ਹੈ ਜਿਸ ਤਰ੍ਹਾਂ ਦੇ ਅਜ ਲੋਕ Mother's Day, Father's Day ਵਗੈਰਾ ਮਨਾਉਂਦੇ ਹਨ ; ਕਿਉਂ ਜੋ ਸਾਹਿਤਕਾਰਾਂ ਨੂੰ ਯਾਦ ਕਰਨਾ ਹੀ ਉਹਨਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੈ।

ਫਿਰ ਕਿਸਾਨ ਜੀ ਨੇ ਸਨਮਾਨ ਦੀ ਰਸਮ ਲਈ ਸ੍ਰੀ ਜੀਵਨ ਨਗਰ ਇਲਾਕੇ ਦੇ ਪਰ ਹੁਣ ਦਿੱਲੀ ਨਿਵਾਸ ਕਰ ਰਹੇ ਸੰਤ ਗੁਰਦਿਆਲ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਉਹ ਅਜ ਦਾ ਸਨਮਾਨ ਕਵੀ ਜੀ ਦੀ ਸੁਪਤਨੀ ਮਾਤਾ ਗੁਰਬਚਨ ਕੌਰ ਨੂੰ ਇਕ ਸ਼ਾਲ ਅਤੇ ਮੋਮੈਂਟੋ ਦੇ ਕੇ ਸਨਮਾਨਿਤ ਕਰਨ।

ਕਵੀ ਪ੍ਰੀਤਮ ਸਿੰਘ ਜੀ ਦੀ ਸੇਵਾ ਉਹਨਾਂ ਦੀ ਲੜਕੀ ਬੀਬੀ ਕੁਲਵੰਤ ਹਮਰਾਹੀ ਨੇ ਕਵੀ ਜੀ ਦੇ ਅੰਤਲੇ ਸਮੇਂ ਬੜੀ ਹਲੀਮੀ ਨਾਲ ਕੀਤੀ। ਸਤਿਗੁਰਾਂ ਦੀ ਕ੍ਰਿਪਾ ਨੇ ਇਸ ਬੀਬੀ

ਨੂੰ ਇਤਨਾ ਬਲ ਬਖਸ਼ਿਆ ਕਿ ਉਸ ਇੱਕੋ ਵੇਲੇ ਤਿੰਨ-ਤਿੰਨ ਸਰੀਰਾਂ ਦੀ ਸੇਵਾ ਕੀਤੀ, ਜੋ ਕਿ ਆਪਣੇ ਆਪ 'ਚ ਸੇਵਾ ਭਾਵਨਾ ਦੀ ਮਿਸਾਲ ਹੈ। ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਨੇ ਇਸ ਸੇਵਾ ਭਾਵਨਾ ਦੀ ਕਦਰ ਕਰਦਿਆਂ, ਇਸ ਸੇਵਾ ਪ੍ਰਤੀ ਸੀਸ ਨਿਵਾਉਂਦਿਆਂ ਕਵੀ ਜੀ ਦੀ ਲੜਕੀ ਬੀਬੀ ਕੁਲਵੰਤ ਹਮਰਾਹੀ ਦਾ ਸਨਮਾਨ ਕੀਤਾ, ਜੋ ਬੀਬੀ ਜੀ ਦੇ ਸਪੁੱਤਰ ਲਾਲ ਹਮਰਾਹੀ ਨੇ ਮਾਸਟਰ ਅਮਰੀਕ ਸਿੰਘ ਜੀ ਹੱਥੋਂ ਪ੍ਰਾਪਤ ਕੀਤਾ।

ਤੀਸਰਾ ਸਨਮਾਨ ਕਵੀ ਜੀ ਦੇ ਬਚਪਨ ਦੇ ਮਿੱਤਰ ਅਤੇ ਪ੍ਰਸਿਧ ਕਲਮਕਾਰ ਸ੍ਰ. ਪ੍ਰੀਤਮ ਸਿੰਘ 'ਪੰਛੀ' ਜੀ ਨੂੰ ਪ੍ਰਦਾਨ ਕੀਤਾ ਗਿਆ। ਕਿਸਾਨ ਹੁਰਾਂ ਪੰਛੀ ਜੀ ਦੇ ਸਨਮਾਨ ਤੋਂ ਪਹਿਲਾਂ ਇਸ ਬਾਰੇ ਦਸਦਿਆਂ ਕਿਹਾ ਕਿ ਸਾਹਿਤ ਸਭਾ ਇਕ ਸੂਰਤ ਤੇ ਸੀਰਤ ਪਖੋਂ ਬੇਹਦ ਖੂਬਸੂਰਤ ਇਨਸਾਨ ਦਾ ਸਨਮਾਨ ਵੀ ਖੂਬਸੂਰਤ ਇਨਸਾਨ ਤੋਂ ਕਰਵਾਂਦਿਆਂ ਮਾਨ ਮਹਿਸੂਸ ਕਰ ਰਹੀ ਹੈ। ਕਿਓਂ ਜੋ ਇਹ ਸਨਮਾਨ ਪੰਛੀ ਜੀ ਨੂੰ ਸ੍ਰ. ਹੰਸਪਾਲ ਜੀ ਨੇ ਦਿਤਾ।

ਪ੍ਰੀਤਮ ਸਿੰਘ ਪੰਛੀ ਹੁਰਾਂ ਕਵੀ ਜੀ ਬਾਰੇ ਆਪਣੀਆਂ ਬਚਪਨ ਦੀਆ ਯਾਦਾਂ ਸਾਂਝੀਆਂ ਕੀਤੀਆਂ ਕਿ ਕਿਵੇਂ ਉਹ ਦੋਵੇਂ ਡੋਗੀਵਾਲਾ ਅੰਤੇ ਜੋੜੀਵਾਲਾ ਕਰਕੇ ਜਾਣੇ ਜਾਂਦੇ ਸਨ।

ਇਸ ਤੋਂ ਬਾਅਦ ਇਕ ਪ੍ਰਤੀਬੱਧ ਕਵੀ ਹਰਿੰਦਰ ਪਤੰਗਾ ਜੀ ਨੂੰ ਸੱਦਾ ਦਿਤਾ ਗਿਆ ਜਿਹਨਾਂ ਨੇ ਤਰਨੁਮ 'ਚ ਕਵੀ ਜੀ ਦੀ ਸੂਰਤ ਅਤੇ ਸੀਰਤ ਦੀ ਵਿਆਖਿਆ ਇੰਝ ਕੀਤੀ :-

*"ਤੇਰੀ ਸੂਰਤ—ਤੇਰੀ ਸੀਰਤ ਸਾਹਮਣੇ*
*ਕਿਹੜਾ ਹੈ ਜੋ ਝੁਕਿਆ ਨਹੀਂ*
*ਤੈਨੂੰ ਇਕ ਵਾਰ ਤੱਕਣ ਲਈ*
*ਫਿਰ ਮੁੜਿਆ ਨਹੀਂ।"*

ਦਿੱਲੀ ਤੋਂ ਹੀ ਗੁਰਮੁਖ ਸਿੰਘ 'ਰਤਨ' ਜੀ ਨੇ ਵੀ ਕਵੀ ਜੀ ਬਾਰੇ ਆਪਣੀ ਕਵਿਤਾ 'ਚ ਉਹਨਾਂ ਦੀ ਸ਼ਖਸੀਅਤ ਦੇ ਵਿਸ਼ਾਲ ਘੇਰੇ ਨੂੰ ਬਿਆਨ ਕੀਤਾ।

ਕਵੀ ਜੀ ਦੇ ਦਾਮਾਦ ਅਤੇ ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਮੈਂਬਰ ਬਲਬੀਰ ਸਿੰਘ ਢਿੱਲੋਂ ਨੇ ਕਵੀ ਜੀ ਦੀਆਂ ਰੁਬਾਈਆਂ, ਕਵਿਤਾ ਦੇ ਬੰਦ ਸਰੋਤਿਆਂ ਨਾਲ ਸਾਂਝੇ ਕਰਦਿਆਂ ਕਵੀ ਜੀ ਨੂੰ ਭਾਵ ਭਿੰਨੀ ਸ਼ਰਧਾਂਜ਼ਲੀ ਦਿੱਤੀ।

ਹਿਮਾਚਲ ਪ੍ਰਦੇਸ਼ ਭੂੰਤਰ ਤੋਂ ਸ੍ਰੀ ਪੀ. ਸੀ. ਬੋਧ ਹੁਰਾਂ ਵੀ ਕਵੀ ਜੀ ਨਾਲ ਉਹਨਾਂ ਦੀ ਪਹਿਲੀ ਮੁਲਾਕਾਤ ਮਨੀਕਰਣ ਬਾਰੇ ਦਸਦਿਆਂ ਕਵੀ ਜੀ ਦੀ ਮਿਲਣਸਾਰਤਾ ਦਾ ਚੇਤਾ ਕਰਵਾਇਆ।

ਦਿੱਲੀ ਤੋਂ ਹੀ ਸ੍ਰ. ਸ. ਸ. ਮਨਧੀਰ ਜੀ ਨੇ ਕਵੀ ਜੀ ਦੀ ਲਿਖਤ ਬਾਰੇ ਚਰਚਾ ਕਰਦਿਆਂ, ਲਿਖਤ ਨੂੰ ਇਕ ਵਡਮੁਲਾ ਖਜ਼ਾਨਾ ਕਿਹਾ ਜੋ ਨਾਮਧਾਰੀ ਪੰਥ ਲਈ ਸਦਾ ਹੀ ਚਾਨਣ-ਮੁਨਾਰਾ ਰਹੇਗਾ।

ਸਮਾਗਮ ਦੇ ਅਖੀਰ 'ਚ ਸ. ਹਰਵਿੰਦਰ ਸਿੰਘ ਜੀ ਹੰਸਪਾਲ ਹੁਰਾਂ ਆਪਣੇ ਪ੍ਰਧਾਨਗੀ ਭਾਸ਼ਨ 'ਚ ਕਵੀ ਜੀ ਦੀ ਘਾਲਣਾ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਉਹਨਾਂ ਨੇ "ਬੀਤੇ ਦੀਆਂ ਪੈੜਾਂ" ਲਿਖ ਕੇ ਇਕ ਅਦੁਤੀ ਮਿਸਾਲ ਕਾਇਮ ਕੀਤੀ ਹੈ। ਉਹ ਗੁਰੂ ਜੱਸ ਲਿਖ ਕੇ ਗਿਆਨੀ ਗਿਆਨ ਸਿੰਘ, ਸੰਤੋਖ ਸਿੰਘ ਬਾਹੋਵਾਲ, ਤਰਨ ਸਿੰਘ ਵਹਿਮੀ ਹੁਰਾਂ ਦੀ ਲਾਈਨ 'ਚ ਜਾ ਸ਼ਾਮਿਲ ਹੋਏ ਹਨ। ਹੰਸਪਾਲ ਜੀ ਨੇ ਕਵੀ ਜੀ ਦੇ ਸਤਿਜੁਗ ਦੇ ਸੰਪਾਦਿਕ ਹੁੰਦਿਆਂ ਹੋਇਆਂ ਪਾਈਆਂ ਨਵੀਆਂ ਲੀਹਾਂ ਦਾ ਬਖੂਬੀ ਜ਼ਿਕਰ ਕੀਤਾ ਕਿ ਕਵੀ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਅੰਕ ਛਾਪ ਕੇ ਨਵੀਂ ਪਿਰਤ ਪਾਈ। ਕਵੀ ਜੀ ਸਦਾ ਹੀ ਤਤਪਰ ਰਹੇ ਕਿ ਨਵੇਂ ਲਿਖਾਰੀ ਸਾਹਿਤਕਾਰ ਪੈਦਾ ਕੀਤੇ ਜਾਣ। ਉਹਨਾਂ ਕਿਹਾ ਕਿ ਕਵੀ ਜੀ ਦੀਆਂ ਅਣ-ਛਪੀਆਂ ਲਿਖਤਾਂ ਦੇ ਛਪਾਉਣ ਦੇ ਜਤਨ ਕੀਤੇ ਜਾਣੇ ਚਾਹੀਦੇ ਹਨ ਕਿਉਂ ਜੋ ਕਵੀ ਜੀ ਦੀ ਲਿਖਤ ਆਪਣੇ ਆਪ 'ਚ ਬਹੁਤ ਵੱਡਮੁੱਲੀ ਸਮਗਰੀ ਸਮੋਈ ਬੈਠੀ ਹੈ। ਉਹਨਾਂ ਸ੍ਰੀ ਭੈਣੀ ਸਾਹਿਬ ਵਿਖੇ ਲਿਖਾਰੀ ਭਵਨ ਬਾਰੇ ਵੀ ਆਪਣੇ ਵਿਚਾਰ ਰੱਖੇ ਅਤੇ ਲਿਖਾਰੀ ਦਿਵਸ ਬਾਰੇ ਵੀ ਵਿਓਂਤਬੰਦੀ ਕਰਨ ਬਾਰੇ ਕਿਹਾ।

ਸਮਾਗਮ ਦੇ ਅੰਤ 'ਚ ਜਥੇਦਾਰ ਸ੍ਰ. ਸੇਵਾ ਸਿੰਘ ਜੀ ਨੇ ਅਰਦਾਸ ਕੀਤੀ। ਗੁਰੂ ਕਾ ਲੰਗਰ ਅਤੁਟ ਵਰਤਿਆ।

ਇਹ ਸਮਾਗਮ ਸਦਾ ਲਈ ਆਪਣੀ ਅਮਿਟ ਛਾਪ ਛੱਡ ਗਿਆ। ਅਤੇ ਇਕ ਸੰਦੇਸ਼ ਵੀ ਦੇ ਗਿਆ ਕਿ ਸਾਨੂੰ ਆਪਣੇ ਸਾਹਿਤਕਾਰਾਂ ਲਿਖਾਰੀਆਂ ਨੂੰ ਸਦਾ ਯਾਦ ਕਰਨਾ ਚਾਹੀਦਾ ਹੈ ਤੇ ਉਹਨਾਂ ਜੀ ਘਾਲਣਾ ਪ੍ਰਤੀ ਆਪਣੀ ਸ਼ਰਧਾ ਦੇ ਫੁੱਲ ਭੇਟ ਕਰਨੇ ਚਾਹੀਦੇ ਹਨ।

*—ਗੁਰਭੇਜ ਸਿੰਘ ਗੁਰਾਇਆ*

## 'ਅੰਮ੍ਰਿਤ-ਨਾਮ' 'ਤੇ ਗੋਸ਼ਟੀ

ਲੁਧਿਆਣਾ—ਬੀਤੇ ਦਿਨੀਂ ਪ੍ਰਸਿੱਧ ਨਾਮਧਾਰੀ ਵਿਦਵਾਨ ਅਤੇ ਗੁਰਮਤਿ ਵਿਆਖਿਆਕਾਰ ਦਲੀਪ ਸਿੰਘ ਨਾਮਧਾਰੀ ਦੀ ਪੁਸਤਕ 'ਅੰਮ੍ਰਿਤ-ਨਾਮ' ਉਤੇ ਪੰਜਾਬੀ ਭਵਨ ਲੁਧਿਆਣਾ ਵਿਖੇ, ਵਿਚਾਰ ਚਰਚਾ ਲਈ ਗੋਸ਼ਟੀ ਦਾ ਆਯੋਜਨ ਸਾਹਿਤਕ ਸੰਸਥਾ ਸਿਰਜਣਧਾਰਾ ਵਲੋਂ ਪੰਜਾਬੀ ਸਾਹਿਤ ਅਕਾਡਮੀ ਦੇ ਸਹਿਯੋਗ ਨਾਲ ਕੀਤਾ ਗਿਆ। ਇਸ ਗੋਸ਼ਟੀ ਦੀ ਪ੍ਰਧਾਨਗੀ ਸੰਤ ਬਾਬਾ ਬਲਬੀਰ ਸਿੰਘ ਸੀਚੇਵਾਲ ਜੀ ਨੇ ਕੀਤੀ, ਜਿਨ੍ਹਾਂ ਦੇ ਧਿਆਨ ਦਾ ਕੇਂਦਰ-ਬਿੰਦੂ ਪ੍ਰਸਿੱਧ ਇਤਿਹਾਸਕ ਨਦੀ ਵੇਈਂ ਦੀ ਸਫਾਈ ਹੈ ਜੋ ਕਿ ਇਕ ਅਰਸੇ ਤੋਂ ਅਣਗਹਿਲੀ ਅਤੇ ਪ੍ਰਦੂਸ਼ਣ ਦਾ ਸ਼ਿਕਾਰ ਹੋਈ ਪਈ ਸੀ। ਆਪਣੇ ਭਾਸ਼ਨ ਵਿੱਚ ਉਨ੍ਹਾਂ ਨੇ ਉਚੇਚ ਤੌਰ 'ਤੇ ਇਸ ਗੱਲ

ਦਾ ਜ਼ਿਕਰ ਕੀਤਾ ਕਿ ਗੁਰੂ ਨਾਨਕ ਦੇਵ ਜੀ ਦੇ ਇਸ਼ਨਾਨ ਕਰਨ ਨਾਲ ਸਾਧਾਰਣ ਨਦੀ ਪਵਿੱਤਰ ਹੋ ਗਈ ਤੇ ਸੁਲਤਾਨਪੁਰ ਲੋਧੀ ਪਵਿੱਤਰ ਅਸਥਾਨ ਬਣ ਗਿਆ। 'ਅੰਮ੍ਰਿਤ-ਨਾਮ' ਪੁਸਤਕ ਬਾਰੇ ਗੱਲ ਕਰਦਿਆਂ ਉਨ੍ਹਾਂ ਕਿਹਾ ਕਿ ਇਸਨੂੰ ਪੜ੍ਹਕੇ ਲੋਕ ਆਪਣੇ ਜੀਵਨ ਦਾ ਰਾਹ ਰੁਸ਼ਨਾ ਸਕਦੇ ਹਨ।

ਇਸ ਗੋਸ਼ਟੀ ਵਿਚ ਪ੍ਰੋ. ਕੁਲਦੀਪ ਸਿੰਘ (ਖਡੂਰ ਸਾਹਿਬ) ਨੇ ਆਪਣਾ ਪਰਚਾ ਪੜ੍ਹਿਆ। ਇਸ ਪਰਚੇ ਦਾ ਮੁੱਖ ਪਹਿਲੂ ਇਹ ਸੀ ਕਿ ਜਿਸ ਵਿੱਚ ਪੁਸਤਕ ਦੇ ਲਗਪਗ ਹਰ ਕਾਂਡ ਉਤੇ ਗੰਭੀਰਤਾ ਨਾਲ ਆਲੋਚਨਾਤਮਕ ਦ੍ਰਿਸ਼ਟੀਪਾਤ ਕੀਤਾ ਗਿਆ ਸੀ। ਪ੍ਰੋ. ਕਿਰਪਾਲ ਸਿੰਘ ਕਸੇਲ ਜਿਨ੍ਹਾਂ ਨੇ ਇਸ ਪੁਸਤਕ ਦਾ ਮੁਖਬੰਦ ਵੀ ਲਿਖਿਆ ਹੈ, ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਕਿ ਇਹ ਪੁਸਤਕ ਜਿਥੇ ਗੁਰਮਤਿ ਦੇ ਤੱਤ ਦਰਸ਼ਨ ਦੀ ਵਿਆਖਿਆ ਕਰਦੀ ਹੈ ਉਥੇ ਵਿਵਹਾਰਿਕ ਰੂਪ ਵਿੱਚ ਇਹ ਇੱਕ ਸੱਚੇ ਜਗਿਆਸੂ ਲਈ ਪੱਥ ਪ੍ਰਦਰਸ਼ਕ ਦੇ ਕਰਮ ਨੂੰ ਵੀ ਨਿਭਾਉਂਦੀ ਹੈ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪ੍ਰੋ. ਜਤਿੰਦਰਪਾਲ ਸਿੰਘ ਜੌਲੀ ਨੇ ਗੋਸ਼ਟੀ ਦੀ ਵਿਚਾਰ ਚਰਚਾ ਨੂੰ ਅੱਗੇ ਵਧਾਉਂਦਿਆਂ ਹੋਇਆਂ ਇਸ ਗੱਲ ਉਤੇ ਜ਼ੋਰ ਦਿੱਤਾ ਕਿ ਬਾਣੀ ਨੂੰ ਪੜ੍ਹਨਾ, ਸੁਣਨਾ, ਸਮਝਣਾ ਤੇ ਵਿਚਾਰਨਾ ਹਰ ਇੱਕ ਪ੍ਰਾਣੀ ਲਈ ਲਾਭਾਕਾਰੀ ਹੈ।

ਪੰਜਾਬੀ ਸਾਹਿਤ ਅਕਾਡਮੀ ਦੇ ਸੀਨੀਅਰ ਮੀਤ ਪ੍ਰਧਾਨ ਪ੍ਰੋ. ਗੁਰਭਜਨ ਗਿੱਲ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਕਿ ਸੱਚ ਇੱਕ ਮਹਾਂਬ੍ਰਿਖ ਵਾਂਗ ਹੈ ਜਿਸਦੀ ਜੜ੍ਹ ਧਰਤੀ ਵਿੱਚ, ਆਕਾਰ ਧਰਤੀ ਦੇ ਉਪਰ ਤੇ ਉਸਨੂੰ ਸੂਰਜ ਤੋਂ ਉਰਜਾ ਮਿਲਦੀ ਹੈ, ਗੁਰਬਾਣੀ ਵੀ ਹਲਤ ਅਤੇ ਪਲਤ ਨੂੰ ਜੋੜਦੀ ਹੈ। ਪ੍ਰਸਿੱਧ ਵਿਦਵਾਨ ਪ੍ਰੋ. ਮਹਿੰਦਰ ਸਿੰਘ ਚੀਮਾ ਨੇ ਵਿਚਾਰ ਚਰਚਾ ਨੂੰ ਸਿਧਾਂਤ ਅਤੇ ਵਿਹਾਰ ਦੀ ਆਪਸੀ ਸਾਂਝ ਦੇ ਧਰਾਤਲ ਤੋਂ ਵੇਖਦਿਆਂ ਕਿਹਾ ਕਿ ਪੜ੍ਹਨਾ ਜ਼ਰੂਰੀ ਹੈ।

ਉਨ੍ਹਾਂ ਨੇ ਇਸ ਪੁਸਤਕ ਨੂੰ ਵਾਰਤਕ ਦੀ ਸਫਲ ਕਿਰਤ ਆਖਿਆ ਤੇ ਨਾਮਧਾਰੀ ਜੀ ਦੀ ਵਾਰਤਕਸ਼ੈਲੀ ਨੂੰ ਸੰਬੋਧਨੀ, ਗੱਲਬਾਤੀ ਅਤੇ ਵਿਆਖਿਆਕਾਰੀ ਮੰਨਿਆ। ਡਾ. ਕੁਲਵਿੰਦਰ ਕੌਰ ਮਿਨਹਾਸ ਨੇ 'ਅੰਮ੍ਰਿਤ-ਨਾਮ' ਦੀ ਗੱਲ ਕਰਦਿਆਂ ਕਿਹਾ ਕਿ 'ਨਾਮ' ਜਿਸ ਵੀ ਹਿਰਦੇ ਵਿੱਚ ਵਸ ਜਾਂਦਾ ਹੈ ਉਹ ਹਿਰਦਾ ਸਾਫ਼ ਤੇ ਸ਼ੁੱਧ ਝੀਲ ਦੀ ਤਰ੍ਹਾਂ ਹੋ ਜਾਂਦਾ ਹੈ ਜਿਸ ਵਿਚੋਂ ਮਨੁੱਖ ਆਪਣਾ ਅਕਸ ਦੇਖ ਸਕਦਾ ਹੈ। ਲੇਖਕ ਦੀ ਭਾਸ਼ਾ ਦੀ ਸਰਲਤਾ ਅਤੇ ਸ਼ੈਲੀ ਦੀ ਪ੍ਰਪੱਕਤਾ ਦਾ ਉਲੇਖ ਵੀ ਕੀਤਾ।

ਪ੍ਰੋ. ਕਰਤਾਰ ਸਿੰਘ ਕਾਲੜਾ ਨੇ ਗੁਰਮਤਿ ਦੇ ਦ੍ਰਿਸ਼ਟੀਕੋਣ ਤੋਂ, ਗੁਲਜ਼ਾਰ ਪੰਧੇਰ ਨੇ ਮਾਰਕਸਵਾਦੀ ਵਿਚਾਰਧਾਰਾ ਤੋਂ, ਗੁਰਚਰਨ ਕੌਰ ਕੋਚਰ ਨੇ ਵਿਦਿਅਕ ਤੇ ਨੈਤਿਕ ਉਦੇਸ਼ ਤੋਂ ਇਸ ਪੁਸਤਕ ਬਾਰੇ ਚਰਚਾ ਕੀਤੀ।

ਪੁਸਤਕ ਦੇ ਰਚੇਤਾ ਦਲੀਪ ਸਿੰਘ ਨਾਮਧਾਰੀ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਕਿਹਾ ਕਿ ਲੋਕਾਂ ਦੇ ਸੁਝਾਵਾਂ ਨੂੰ ਮੁੱਖ ਰੱਖਦਿਆਂ ਹੋਇਆਂ ਆਪਣੇ ਅਖ਼ਬਾਰਾਂ ਵਿੱਚ ਛਪੇ ਲੇਖਾਂ ਨੂੰ ਪੁਸਤਕ ਦਾ ਰੂਪ ਦਿੱਤਾ। ਸਿਰਜਣਧਾਰਾ ਦੇ ਪ੍ਰਧਾਨ ਸ. ਕਰਮਜੀਤ ਸਿੰਘ ਔਜਲਾ ਨੇ ਆਏ ਹੋਏ ਸਾਹਿਤਕਾਰਾਂ ਦਾ ਧੰਨਵਾਦ ਕੀਤਾ। ਪ੍ਰਧਾਨਗੀ ਮੰਡਲ ਵਲੋਂ ਸੰਤ ਬਾਬਾ ਸੀਚੇਵਾਲ ਜੀ ਦਾ ਸਨਮਾਨ ਕੀਤਾ ਗਿਆ।

## ਨੈਸ਼ਨਲ ਬੁੱਕ ਟਰੱਸਟ ਦਾ ਸਮਾਗਮ

ਸਥਾਨਕ ਸਾਹਿਤ ਸੰਗਮ ਦੇ ਸਹਿਯੋਗ ਨਾਲ ਨੈਸ਼ਨਲ ਬੁੱਕ ਟਰੱਸਟ, ਨਵੀਂ ਦਿੱਲੀ ਵਲੋਂ ਪਿਛਲੇ ਦਿਨੀਂ ਮਿਊਜ਼ੀਅਮ ਅਤੇ ਸਰਕਾਰੀ ਆਰਟ ਗੈਲਰੀ ਦੇ ਆਡੀਟੋਰੀਅਮ ਵਿੱਚ ਤਿੰਨ ਪੁਸਤਕਾਂ ਦਾ ਲੋਕਾਰਪਨ ਅਤੇ ਪੁਸਤਕ ਚਰਚਾ ਦਾ ਆਯੋਜਨ ਡਾ. ਰਮੇਸ਼ ਕੁੰਤਲ ਮੇਘ ਦੀ ਪ੍ਰਧਾਨਗੀ ਵਿਚ ਕੀਤਾ ਗਿਆ।

ਡਾ. ਬਲਦੇਵ ਸਿੰਘ ਬੱਧਨ ਨੇ ਆਏ ਮਹਿਮਾਨਾਂ ਦਾ ਸੁਆਗਤ ਕੀਤਾ ਤੇ ਐਨ.ਬੀ.ਟੀ. ਦੀਆਂ ਯੋਜਨਾਵਾਂ, ਪ੍ਰਾਪਤੀਆਂ, ਵਿਸ਼ਵ ਪੁਸਤਕ ਮੇਲਿਆਂ ਦਾ ਵੇਰਵਾ ਦੇ ਕੇ ਪੁਸਤਕ ਸੰਸਕ੍ਰਿਤ ਉੱਤੇ ਜ਼ੋਰ ਦਿੱਤਾ। ਡਾ. ਦੇਵਸ਼ੰਕਰ ਨਵੀਨ ਮੰਚ-ਸੰਚਾਲਨ ਕਰ ਰਹੇ ਸਨ। ਸਭ ਤੋਂ ਪਹਿਲਾਂ ਕਰਤਾਰ ਸਿੰਘ ਦੁੱਗਲ ਨੇ ਰੀਲੀਜ਼ ਹੋ ਰਹੀ ਆਪਣੀ ਆਤਮ ਕਥਾ, ਹਿੰਦੀ ਵਿਚ, "ਕਿਸ ਪਹਿ ਖੋਲਹੁ ਗੰਠੜੀ" ਬਾਬੇ ਵਿਚਾਰ ਪ੍ਰਗਟਾਏ ਤੇ ਇਸਦੀ ਲੋਕ ਪ੍ਰਿਯਤਾ ਦਾ ਜ਼ਿਕਰ ਕੀਤਾ।

ਡਾ. ਮਨਮੋਹਨ ਸਿੰਘ ਸਹਿਗਲ ਨੇ 'ਸਵੇਛਾ' ਤੇਲਗੂ ਤੋਂ ਹਿੰਦੀ 'ਚ ਅਨੁਵਾਦਤ ਨਾਵਲ ਬਾਰੇ ਪੇਪਰ ਪੜ੍ਹਿਆ ਅਤੇ ਅਰੁਣ ਆਦਿਤਯ ਨੇ 'ਅਰਣਯ ਸਵਰ' ਉੜੀਸਾ ਦੀਆਂ ਲੋਕ ਕਥਾਵਾਂ ਦੇ ਹਿੰਦੀ ਰੂਪਾਂਤਰ ਬਾਰੇ ਪੇਪਰ ਪੜ੍ਹਿਆ। ਡਾ. ਕੁੰਤਲ ਮੇਘ ਨੇ ਰੀਲੀਜ਼ ਹੋਈਆਂ ਤਿੰਨੋਂ ਪੁਸਤਕਾਂ ਬਾਰੇ ਅਨੁਵਾਦ ਅਤੇ ਪ੍ਰੋ. ਫੂਲ ਚੰਦ ਮਾਨਵ ਵਲੋਂ ਪੜ੍ਹੇ ਗਏ ਪੇਪਰ "ਅਨੁਵਾਦ ਕੀ ਅਸੁਵਿਧਾਏਂ" ਬਾਰੇ ਖੋਲ੍ਹ ਕੇ ਚਰਚਾ ਕੀਤੀ।

ਡਾ. ਬਲਦੇਵ ਸਿੰਘ ਨੇ ਐਨ.ਬੀ.ਟੀ. ਵਲੋਂ ਮੰਚ ਤੇ ਸੁਸ਼ੋਭਤ ਸਾਰੇ ਵਿਦਵਾਨਾਂ ਨੂੰ ਪੁਸਤਕਾਂ ਦੇ ਸੈੱਟ ਭੇਟ ਕਰਕੇ ਉਨ੍ਹਾਂ ਲਈ ਧੰਨਵਾਦ ਦੇ ਸ਼ਬਦ ਕਹੇ ਤਾਂ ਹਿੰਦੀ ਸੰਪਾਦਕ ਡਾ. ਨਵੀਨ ਨੇ ਐਨ.ਬੀ.ਟੀ. ਦੀਆਂ ਸਾਰੀਆਂ ਯੋਜਨਾਵਾਂ ਨੂੰ ਛੋਹੰਦਾ ਕਥਨ ਦੱਸਦਿਆਂ ਧੰਨਵਾਦ ਵੀ ਕੀਤਾ। ਚੰਡੀਗੜ੍ਹ 'ਚ ਹਿੰਦੀ ਪੁਸਤਕਾਂ ਲਈ ਐਨ.ਬੀ.ਟੀ. ਦਾ ਇਹ ਪਹਿਲਾ ਵੱਡਾ ਸਮਾਗਮ ਸੀ।

***—ਪ੍ਰੋ. ਯੋਗੇਸ਼ਵਰ ਕੌਰ, ਚੰਡੀਗੜ੍ਹ***

# ਪ੍ਰਤੀਕਿਰਿਆ

ਅੱਜ ਹੀ ਵਰਿਆਮ ਦਾ 'ਜੁਲਾਈ ੨੦੦੪' ਅੰਕ ਮਿਲਿਆ। ਇਕ ਹੀ ਬੈਠਕ ਵਿੱਚ ਬੜੀ ਦਿਲਚਸਪੀ ਨਾਲ ਸਾਰਾ ਪੜ੍ਹ ਲਿਆ। ਰਿਸਾਲਾ ਚਲਾਉਣਾ ਬਹੁਤ ਔਖਾ ਕਾਰਜ ਹੈ। ਬੜੀ ਖੁਸ਼ੀ ਦੀ ਗੱਲ ਹੈ ਕਿ ਆਪ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਸਦਕਾ 'ਵਰਿਆਮ' ਨੂੰ ਜਾਰੀ ਰੱਖ ਰਹੇ ਹੋ। ਸਾਡੀਆਂ ਸ਼ੁੱਭ ਇਛਾਵਾਂ ਤੁਹਾਡੇ ਨਾਲ ਹਨ।

ਹਰ ਵਾਰ ਦੀ ਤਰ੍ਹਾਂ ਇਸ ਵਾਰ ਵੀ ਆਪ ਜੀ ਦਾ ਲਿਖਿਆ ਸੰਪਾਦਕੀ ਲੇਖ 'ਨਾਮਧਾਰੀ ਸਾਹਿਤ ਬਾਰੇ ਚਰਚਾ' ਵਧੀਆ ਲਿਖਿਆ ਹੋਇਆ ਹੈ। ਆਪ ਜੀ ਦਾ ਲੇਖ 'ਕੂਕਾ ਜਥੇਬੰਦੀ ਦਾ ਖਾਸਾ' ਸੂਬਾ ਸਾਹਿਬ ਸਿੰਘ ਬਾਰੇ, ਬੜੀ ਮਿਹਨਤ ਨਾਲ ਲਿਖਿਆ, ਜਾਣਕਾਰੀ ਭਰਪੂਰ ਲੇਖ ਹੈ। 'ਨਾਮਧਾਰੀ ਲਹਿਰ' ਬਾਰੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ ਹੋਏ ਰਾਸ਼ਟਰੀ ਸੈਮੀਨਾਰ ਬਾਰੇ ਆਪ ਜੀ ਦੀ ਲਿਖੀ ਰਿਪੋਰਟ ਵੀ ਪੜ੍ਹੀ। ਪੰਜਾਬੀ ਭਾਸ਼ਾ ਬਾਰੇ, ਪੰਥ ਬਾਰੇ ਹਰ ਤਰ੍ਹਾਂ ਦੀਆਂ ਖਬਰਾਂ ਦੀ ਜਾਣਕਾਰੀ 'ਵਰਿਆਮ' ਵਿਚੋਂ ਮਿਲ ਜਾਂਦੀ ਹੈ।

ਬਹੁਤ ਚੰਗਾ ਕੀਤਾ ਹੈ ਪ੍ਰੋ. ਪ੍ਰੀਤਮ ਸਿੰਘ ਜੀ ਨੇ ਮੁਖ-ਮੰਤਰੀ ਪੰਜਾਬ ਨੂੰ ਚਿੱਠੀ ਲਿਖੀ ਹੈ ਕਿ ਪੰਜਾਬ ਦੇ ਸਾਰੇ ਸਕੂਲਾਂ ਵਿੱਚ ਨਰਸਰੀ ਤੋਂ ਹਾਇਰ ਸੈਕੰਡਰੀ ਤਕ ਲਾਜ਼ਮੀ ਪੰਜਾਬੀ ਪੜ੍ਹਾਈ ਜਾਵੇ।

ਮਾਸਟਰ ਅਮਰੀਕ ਸਿੰਘ ਜੀ ਦੀ ਰਚਨਾ 'ਕੀ ਜਾਣਾਂ ਕੌਣ' ਪੜ੍ਹਦਿਆਂ ਲੱਗ ਰਿਹਾ ਸੀ ਜਿਵੇਂ ਅਸੀਂ ਵੀ ਮਾਸਟਰ ਜੀ ਨਾਲ ਬੱਸ ਵਿੱਚ ਬੈਠੇ ਹੋਈਏ। ਆਪ ੭੫ ਸਾਲ ਦੇ ਹੋ ਗਏ ਹਨ। ਸੱਚੇ ਪਾਤਸ਼ਾਹ ਜੀ ਆਪ ਜੀ ਨੂੰ ਲੰਮੀ ਉਮਰ ਅਤੇ ਤੰਦਰੁਸਤੀ ਬਖਸ਼ਣ।

ਸ੍ਰੀ ਗੁਰਭਜਨ ਗਿੱਲ ਦਾ ਲੇਖ 'ਸ਼ਹੀਦ ਭਗਤ ਸਿੰਘ ਦੀ ਕੁਰਬਾਨੀ ਭੈਣ ਅਮਰ ਕੌਰ ਦੀ ਜ਼ੁਬਾਨੀ' ਕਈ ਨਵੇਂ ਤੱਥਾਂ ਦੀ ਜਾਣਕਾਰੀ ਦਿੰਦੀ, ਵੱਡਮੁੱਲੀ ਰਚਨਾ ਹੈ। ਸ੍ਰ. ਮਹਿੰਦਰ ਸਿੰਘ ਕੂਕਾ ਦੀ ਬੜੀ ਮਿਹਨਤ ਨਾਲ ਲਿਖੀ ਸਿਆੜ ਦੇ ਮੇਲੇ ਦੀ ਰਿਪੋਰਟ ਤੇ ਹੋਰ ਰਿਪੋਰਟਾਂ ਪ੍ਰਭਾਵਸ਼ਾਲੀ ਹਨ।

ਸ੍ਰੀ. ਡੀ. ਆਰ. ਧਵਨ ਦੀ ਲਿਖੀ ਕਵਿਤਾ (ਮੇਰੀ ਮਾਂ)— 'ਜੇ ਦੁਨੀਆਂ ਤੇ ਸੁੱਖ ਹੈ ਪਾਉਣਾ, ਮਾਂ ਨੂੰ ਕਦੀ ਨਾ ਦਿਲੋਂ ਭੁਲਾਉਣਾ। ਲੱਖ ਕੋਈ ਮਾਂ ਦੀ ਸੇਵਾ ਕਰਦਾ, ਪਰ ਮਾਂ ਦਾ ਕਰਜ਼ਾ ਨਹੀਂ ਤਰਦਾ'। ਅਤੇ ਗ਼ਜ਼ਲ— 'ਮੰਜ਼ਿਲ ਤੇ ਪਹੁੰਚਣਾ ਹੈ ਨ ਰਸਤੇ 'ਚ ਕਦਮ ਰੋਕ। ਬੱਸ ਚਾਰ ਕੁ ਪੈਰਾਂ ਦਾ ਸਫਰ ਹੋਰ ਹੈ, ਚੱਲ ਹੋਰ।'— ਚੰਗੀਆਂ ਲਗੀਆਂ।

ਸ੍ਰੀ ਹਰਭਜਨ ਸਿੰਘ ਰਤਨ ਦੀ ਗ਼ਜ਼ਲ— 'ਜਦੋਂ ਵਾਰੀ ਆਵੇ ਇਹ ਜਹਾਨ ਛਡ ਜਾ। ਪਿਛੇ ਪਰ ਪੈਰਾਂ ਦੇ ਨਿਸ਼ਾਨ ਛਡ ਜਾ— ਵਧੀਆ ਲੱਗੀ।

ਵਰਿਆਮ ਦਾ ਹਰ ਅੰਕ ਮਹੱਤਵਪੂਰਨ ਰਚਨਾਵਾਂ ਨਾਲ ਭਰਪੂਰ ਅਤੇ ਸੰਭਾਲ ਕੇ ਰੱਖਣ ਯੋਗ ਹੁੰਦਾ ਹੈ।

*ਸੂਬਾ ਸੁਰਿੰਦਰ ਕੌਰ ਖਰਲ, ਰੋਪੜ*

ਤੁਹਾਡੀ ਸਾਰਥਿਕ ਮੇਹਨਤ ਵਰਿਆਮ ਰਾਹੀਂ ਝਲਕ ਦਿੰਦੀ ਹੈ, ਜਿਸ ਤੋਂ ਬਹੁਤ ਕੁਝ ਜਾਨਕਾਰੀ ਹਿਤ ਅਤੇ ਸਿੱਖਿਆਂ ਹਿੱਤ ਮਸਾਲਾ ਮਿਲਦਾ ਹੈ। ਮਾਸਟਰ ਅਮਰੀਕ ਸਿੰਘ, ਸ. ਗੁਰਦਿਆਲ ਸਿੰਘ ਪ੍ਰੀਤ ਅਤੇ ਹੋਰ ਬਹੁਤ ਸਾਰਿਆਂ ਦੀਆਂ ਕਵਿਤਾਵਾਂ ਅਤੇ ਵਿਰਕ ਜੀ ਦੇ ਲੇਖ ਵੀ ਸਤਿਗੁਰੂ ਜਗਜੀਤ ਸਿੰਘ ਪ੍ਰਤੀ ਪਿਆਰ ਅਤੇ ਸਰਧਾ ਨਾਲ ਭਰ ਦਿੰਦੀ ਹੈ। ਹੋਰ ਭੀ ਬਹੁਤ ਲੇਖਕ ਆਪ ਵੀ ਇਸ ਵਿਚ ਸਹਾਈ ਹੁੰਦੇ ਹੋ। ਇਹ ਹੀ ਜਿੰਦਗੀ ਦੀ ਅਸਲ ਪ੍ਰਾਪਤੀ ਹੈ ਅਤੇ ਇਹ ਹੀ, ਜੀਵਨ ਮਨੋਰਥ ਹੈ। *—ਤਰਸੇਮ ਸਿੰਘ, ਕਨੇਡਾ*

ਵੀਰ ਜੀ ਆਪ ਜੀ ਦੇ ਅਨਮੋਲ ਵਿਚਾਰ ਜਦ ਪੜ੍ਹਦੀ ਹਾਂ ਤਾਂ ਜ਼ਿੰਦਗੀ ਦੀ ਹਕੀਕਤ ਬਾਰੇ ਬਹੁਤ ਜਾਣਕਾਰੀ ਮਿਲਦੀ ਹੈ। ਇਸ ਲਈ ਆਪ ਸਮੂਹ ਪਾਠਕਾਂ ਵਲੋਂ ਧੰਨਵਾਦ ਦੇ ਪਾਤਰ ਹੋ। ਇਹ ਆਪ ਜੀ ਦਾ ਵਡੱਪਣ ਹੀ ਹੈ, ਜੋ ਆਪ ਕਈ ਅਣਜਾਣ ਲਿਖਾਰੀਆਂ ਨੂੰ 'ਵਰਿਆਮ' ਵਿੱਚ ਵੱਡਮੁੱਲੀ ਥਾਂ ਬਖਸ਼ਦੇ ਹੋ। ਮੇਰੇ ਨਾਮ ਨੂੰ ਵੀ 'ਵਰਿਆਮ' ਨੇ ਹੀ ਜਾਣੂ ਕਰਵਾਇਆ ਹੈ, ਜੋ ਕਿ ਮੈਂ ਕਦੇ ਭੁੱਲ ਨਹੀਂ ਸਕਦੀ।

*—ਨੀਲਮ ਸੰਜੀਵ, ਫਗਵਾੜਾ*

## ਆਹ ! ਖੜਕ ਸਿੰਘ ਭਮਰਾ

*ਸਾਹ ਲੈਣ ਨੂੰ ਹੀ ਤਾਂ ਨਹੀਂ ਜ਼ਿੰਦਗੀ ਕਹਿੰਦੇ,*
*ਆਪਣਾ ਵੀ ਕੰਮ ਕਰੋ, ਕੁਝ ਕੌਮ ਦਾ ਵੀ ਕੰਮ*

ਇਹ ਸ਼ਿਅਰ ਖੜਕ ਸਿੰਘ ਭਮਰਾ ਤੇ ਪੂਰਾ ਉਤਰਦਾ ਹੈ।

ਆਖਿਰ ਉਹ ਵੀ, ਕੁਝ ਸਮਾਂ ਬਿਮਾਰ ਰਹਿਣ ਉਪਰੰਤ ਇਸ ਫਾਨੀ ਦੁਨੀਆਂ ਤੋਂ ਕੂਚ ਕਰ ਗਏ। ਆਪ ਕੌਮੀ ਕੰਮਾਂ ਵਿੱਚ ਹਮੇਸ਼ਾ ਦਿਲਚਸਪੀ ਲੈਂਦੇ ਰਹੇ।

ਲੇਖਕ ਦੀ ਉਨ੍ਹਾਂ ਨਾਲ ਪਹਿਲੀ ਮੁਲਾਕਾਤ ਉਨ੍ਹਾਂ ਦੇ ਵੱਡੇ ਭਰਾਤਾ ਸ. ਹਰਭਜਨ ਸਿੰਘ ਦੇ ਘਰ ੧੯੬੫-੬੬ ਵਿੱਚ ਹੋਈ। ਹਰਭਜਨ ਸਿੰਘ ਉਦੋਂ ਰਮਫੋਰਡ ਨੇੜੇ ਹੋਰਨਚਰਚ ਆਪਣੇ ਮਕਾਨ ਵਿੱਚ ਰਿਹਾ ਕਰਦੇ ਸਨ, ਜਦਕਿ ਅਸੀਂ ਇੰਡੀਆ ਤੋਂ ਨਵੇਂ ਨਵੇਂ ਆਏ ਉਨ੍ਹਾਂ ਦੇ ਘਰ ਥੋੜ੍ਹਾ ਸਮਾਂ ਕਰਾਏਦਾਰਾਂ ਦੇ ਤੌਰ ਤੇ ਰਹਿ ਰਹੇ ਸਾਂ। ਬੇਸ਼ਕ ਉਹ ਏਥੇ ਅਕਸਰ ਆਉਂਦੇ ਜਾਂਦੇ ਰਹਿੰਦੇ ਸਨ ਤਾਂ ਵੀ ਸਾਡੀ ਆਪਸ ਵਿੱਚੀਂ ਨੇੜਤਾ ਨਾ ਵਧ ਸਕੀ।

ਕਈ ਵਰਿਆਂ ਦੀ ਗੱਲ ਹੈ, ਏਥੇ ਦੇ ਕੁਝ ਜ਼ੁੰਮੇਵਾਰ ਲੋਕਾਂ ਨੇ ਇਕ ਇੰਟਰਨੈਸ਼ਨਲ ਰਾਮਗੜ੍ਹੀਆ ਕਾਨਫਰੰਸ ਕਰਵਾਈ, ਜਿਸ ਵਿੱਚ ਉਨ੍ਹਾਂ ਦੇ ਬੇਟੇ ਅਮਰਜੀਤ ਸਿੰਘ ਵੀ ਮੋਹਰੀਆਂ ਵਿਚੋਂ ਸਨ। ਉਸ ਵਿੱਚ ਬੜੀ ਦੂਰੋਂ ਦੂਰੋਂ ਵੀ ਕਈ ਪਤਵੰਤੇ

ਹਿੱਸਾ ਲੈਣ ਆਏ, ਪਰ ਹਮਾਤੜ 'ਬਿਨ ਬੁਲਾਏ' ਐਵੇਂ ਮੂੰਹ ਚੁੱਕੀ ਕਿਧਰ ਜਾਂਦਾ ? ਸੁਣਿਆ ਸੀ ਕਿ ਉਹ ਕਾਨਫਰੰਸ ਜਿਹੜੀ ਬੜੀ ਸੱਜ ਧੱਜ ਨਾਲ ਕੀਤੀ ਗਈ ਸੀ, ਬੜੀ ਕਾਮਯਾਬ ਰਹੀ ਸੀ।

ਉਸ ਪਿਛੋਂ ਸਾਡੀਆਂ ਓਪਰੀਆਂ ਜਿਹੀਆਂ ਮੁਲਾਕਾਤਾਂ ਕਦੇ ਕਦਾਈਂ ਸੱਜੇ ਖੱਬਿ ਫਿਰ ਵੀ ਹੋਈਆਂ, ਜਿਨ੍ਹਾਂ ਤੇ ਉਨ੍ਹਾਂ ਉਸ ਕਾਨਫਰੰਸ ਵਿੱਚ ਮੈਨੂੰ ਨਾ ਸੱਦਣ ਦਾ ਪਛਤਾਵਾ ਜਿਹਾ ਕੀਤਾ। ਗੱਲ ਹੋਈ ਬੀਤੀ ਹੋ ਗਈ। ਫਿਰ ਇਕ ਸਮਾਜੀ ਜਿਹੇ ਮਸਲੇ 'ਚ ਸਾਡੇ ਆਪਸ ਵਿਚੀਂ ਕਦੇ ਕਦਾਈਂ ਟੈਲੀਫੂਨ ਕਰਣ ਕਰਾਉਣ ਦਾ ਸਿਲਸਿਲਾ ਸ਼ੁਰੂ ਹੋ ਗਿਆ। ਮੈਂ ਜਾਤਾ, ਉਹ ਬੜੇ ਮਿੱਠਬੋਲੜੇ, ਰਾਂਗਲੀ ਤਬੀਅਤ ਦੇ ਵਿਅਕਤੀ ਸਨ, ਜਿਨ੍ਹਾਂ ਵਿੱਚ ਕੌਮ ਲਈ ਕੁਝ ਕਰਨ ਦਾ ਵਲਵਲਾ ਸਦਾ ਠਾਠਾਂ ਮਾਰਦਾ ਰਹਿੰਦਾ ਹੈ। ਉਂਝ ਹੁਣ ਥੋੜਾ ਜਿਹਾ ਨਾਸਾਜ਼ ਰਹਿਣ ਲੱਗ ਪਏ ਸਨ।

ਦੋ ਕੁ ਸਾਲ ਹੋਏ, ਰਾਮਗੜ੍ਹੀਆ ਕੌਂਸਲ ਸਲੋਹ ਵਾਲਿਆਂ ਨੇ ਜੱਸਾ ਸਿੰਘ ਰਾਮਗੜ੍ਹੀਆ ਦੀ ਬਰਸੀ ਤੇ ਉਨ੍ਹਾਂ ਦਾ ਬੁੱਤ ਬਣਵਾ ਕੇ ਲਗਾਉਣਾ ਸੀ। ਇਸ ਮੌਕੇ ਤੇ ਇਕ ਵੱਡੇ ਫੰਕਸ਼ਨ ਦਾ ਆਯੋਜਨ ਵੀ ਕੀਤਾ ਗਿਆ ਸੀ, ਜਿਸ ਤੇ ਕੁਝ ਵਿਅਕਤੀਆਂ ਨੂੰ ਸਨਮਾਨਤ ਕਰਨ ਦਾ ਫੈਸਲਾ ਕੀਤਾ ਹੋਇਆ ਸੀ। ਇਸ ਮੌਕੇ ਤੇ ਵੀ ਆਪ ਅਤੇ ਉਨ੍ਹਾਂ ਦੇ ਬੇਟੇ ਅਮਰਜੀਤ ਸਿੰਘ ਪੇਸ਼ ਪੇਸ਼ ਸਨ। ਦਾਸ ਨੂੰ ਵੀ ਉਸ ਮੌਕੇ ਤੇ ਜੱਸਾ ਸਿੰਘ ਰਾਮਗੜ੍ਹੀਆ ਮੈਡਲ ਨਾਲ ਸਨਮਾਨਿਤ ਕੀਤਾ ਗਿਆ। ਉਸ ਮੌਕੇ ਤੇ ਵੀ ਭਾਵੇਂ ਕਿ ਉਨ੍ਹਾਂ ਦੀ ਸਿਹਤ ਡਾਂਵਾਡੋਲ ਜਿਹੀ ਸੀ। ਐਨਾ ਖੂਬਸੂਰਤ ਅਤੇ ਭਾਵਪੂਰਤ ਬੋਲੇ ਕਿ ਤਬੀਅਤ ਗਦ ਗਦ ਹੋ ਗਈ।

ਇਸ ਮੌਕੇ ਤੇ ਅਸੀਂ ਉਨ੍ਹਾਂ ਦੇ ਪਰਿਵਾਰ ਦੇ ਦੁਖ ਵਿੱਚ ਸ਼ਰੀਕ ਹੁੰਦੇ ਹਾਂ, ਉਨ੍ਹਾਂ ਦੇ ਪਰਿਵਾਰ ਨੂੰ ਭਾਣਾ ਮੰਨਣ ਦੀ ਅਰਦਾਸ ਕਰਦੇ ਹਾਂ ਅਤੇ ਵਿਛੜੇ ਵਿਅਕਤੀ ਦੀ ਆਤਮਾ ਦੀ ਸ਼ਾਂਤੀ ਲਈ ਕਾਮਨਾ ਕਰਦੇ ਹਾਂ।

*—ਬਲਬੀਰ ਸਿੰਘ ਕੰਵਲ, ਯੂ.ਕੇ.*

## ਅੱਖੀਆਂ ਢੂੰਢਦੀਆਂ ਉਹਨਾਂ ਨੂੰ

ਹਾਜੀ ਲੋਕ ਮੱਕੇ ਨੂੰ ਜਾਂਦੇ ਪਰ ਸਾਡਾ ਸਭ ਦਾ ਹੱਜ ਤਾਂ ਦਿਲੀ ਵਿੱਚ ਕਵੀ ਜੀ ਤੇ ਭਾਰਤੀ ਜੀ ਨੂੰ ਮਿਲਣ ਤੋਂ ਬਿਨਾਂ ਹੁੰਦਾ ਹੀ ਨਹੀਂ ਸੀ। ਅੱਜ ਇਹ ਦੋਵੇ ਪਿਆਰੀਆਂ ਹਸਤੀਆਂ ਸਦਾ ਲਈ ਸਾਡੇ ਕੋਲੋਂ ਅਲੋਪ ਹੋ ਚੁੱਕੀਆਂ ਹਨ।

ਪਿਛਲੇ ਦੋ ਸਾਲਾਂ ਤੋਂ ਮੈਂ ਇਥੇ ਯੂ.ਕੇ ਆਇਆ ਹੋਇਆ ਹਾਂ। ਗਏ ਸਾਲ ਮੈਂ ਭਾਰਤੀ ਜੀ ਦੇ ਦਰਸ਼ਨ ਦਿੱਲੀ ਗਿਆਂ ਕੀਤੇ ਸਨ। ਫਿਰ ਜਲਦੀ ਮਿਲਣ ਦਾ ਵਾਇਦਾ ਕਰਕੇ ਆਇਆ ਸਾਂ ਪਰ ਇਹਨਾਂ 'ਅਚਿੰਤੇ ਬਾਜਾਂ' ਨੇ ਇਹ ਵਾਇਦਾ ਪੁੱਗਣ ਹੀ ਨਹੀਂ ਦਿੱਤਾ।

ਇਕ ਦਿਨ ਗੁਰਦੇਵ (ਸਰੋਦ ਵਾਦਕ) ਦਾ ਰੁਆਂਸੀ ਅਵਾਜ਼ ਵਿੱਚ ਫੋਨ ਆਇਆ ਕਿ ਭਾਰਤੀ ਜੀ ਵੀ ਚਲੇ ਗਏ। ਇਹ ਸੁਣਕੇ ਮੈਂ ਤਾਂ ਇਕ ਦਮ ਜੜਵਤ ਹੋ ਗਿਆ। ਕੁਝ ਦੇਰ ਬਾਦ ਜਦੋਂ ਚੇਤੰਨ ਹੋਇਆ ਤਾਂ ਭਾਰਤੀ ਜੀ ਤੇ ਕਵੀ ਜੀ ਨਾਲ ਮਿਲਣ ਘੜੀਆਂ ਇਕ ਦਮ ਫਿਲਮ ਵਾਂਗੂ ਸਾਹਮਣੇ ਘੁੰਮਣ ਲਗੀਆਂ।

ਦੋਵੇਂ ਹੀ ਬੜੇ ਪਿਆਰੇ ਨਿਰਛਲ ਨਿਸ਼ਕਪਟ ਅੰਦਰੋਂ ਬਾਹਰੋਂ ਸਾਫ ਸੁਥਰੇ ਵਿਅਕਤੀ ਸਨ ਜਿਸ-ਜਿਸ ਦਾ ਵੀ ਇਹਨਾਂ ਨਾਲ ਸੰਪਰਕ ਹੋਇਆ ਉਹ ਇਨ੍ਹਾਂ ਦਾ ਹੀ ਹੋ ਕੇ ਰਹਿ ਗਿਆ, ਹਰ ਇਕ ਨੂੰ ਨੇਕ ਸਲਾਹ ਦੇਣੀ ਕਿਸੇ ਨਾਲ ਕੋਈ ਦੁਰਭਾਵਨਾ ਨਹੀਂ ਤੇ ਡਿਗਦੇ ਮਨ ਨੂੰ ਧਰਵਾਸ ਦੇਣ ਵਾਲੇ ਸਨ।

ਇਹਨਾਂ ਦੇ ਨਾਲ ਹੀ ਮੈਨੂੰ ਆਪਣੇ ਸਭ ਤੋਂ ਪਹਿਲੇ ਉਸਤਾਦ ਸ. ਤਾਰਾ ਸਿੰਘ ਜੀ ਰਾਗੀ ਵੀ ਯਾਦ ਆ ਰਹੇ ਹਨ। ਪਿਛਲੇ ਸਾਲ ਹੀ ਉਸਤਾਦ ਜੀ ਦੇ ਚੜਾਈ ਕਰ ਜਾਣ ਦੀ ਰਿਪੋਰਟ ਵੀ ਤੁਹਾਡੇ 'ਵਰਿਆਮ' ਵਿੱਚ ਪੜ੍ਹੀ ਸੀ।

ਉਹ ਦਿਲਰੁਬਾ ਦੇ ਸਿਧ ਹਸਤ ਕਲਾਕਾਰ ਸਨ। ਸ਼ਾਇਦ ਉਸ ਵਕਤ ਸਾਡੇ ਪੰਥ ਵਿੱਚ ਉਹਨਾਂ ਵਰਗਾ ਦਿਲਰੁਬਾ ਵਾਦਕ ਕੋਈ ਨਹੀਂ ਸੀ। ਬੜੇ ਹੀ ਹਸਮੁਖ ਤੇ ਮਿਲਾਪੜੇ ਸਨ ਉਸਤਾਦ ਜੀ।

ਇਕ ਵਾਰ ਗੁਰਦੇਵ ਨੌਕਰੀ ਦੇ ਸਿਲਸਿਲੇ ਵਿੱਚ ਬੰਗਾਲ ਦੇ ਕਿਸੇ ਇਲਾਕੇ ਵਿੱਚ ਚਲਾ ਗਿਆ। ਰੋਜ਼ ਉਸਤਾਦ ਅਮਜਦ ਅਲੀ ਖਾਨ ਜੀ ਤੋਂ ਸਿਖਣ ਜਾਂਦੇ ਸਾਂ ਹੋਰ ਵੀ ਜਿਥੇ ਸੰਗੀਤ ਪ੍ਰੋਗਰਾਮਾਂ ਤੇ ਜਾਣਾ ਇਕੱਠੇ ਹੀ ਜਾਣਾ। ਸੁਭਾਵਕ ਸੀ ਮੈਂ ਇਕੱਲਾਪਨ ਮਹਿਸੂਸ ਕਰ ਰਿਹਾ ਸੀ ਉਸਨੂੰ ਚਿਠੀ ਵਿੱਚ ਇਕ ਰੁਬਾਈ ਲਿਖੀ ਸੀ।

ਅਜ ਉਹ ਰੁਬਾਈ ਕਵੀ ਜੀ ਅਤੇ ਭਾਰਤੀ ਜੀ ਦੇ ਵਿਛੜਨ ਕਰਕੇ ਕੁਝ ਫਰਕ ਨਾਲ ਫਿਰ ਯਾਦ ਆ ਰਹੀ ਹੈ।

*ਬਿਨ ਤੁਹਾਡੇ ਅੱਜ ਦਿੱਲੀ ਜਾਪੇ ਜਿਉਂ ਜੰਗਲ ਜਾਂ ਬੇਲੇ।*
*ਛੱਡ ਕੇ ਚਲੇ ਗਏ ਹੋ ਕਿਸ ਥਾਂ ਅਸੀਂ ਰਹਿ ਗਏ ਅਕੇਲੇ।*
*ਹਨ ਲੱਖਾਂ ਭਾਵੇਂ ਮਿਲਣ ਵਾਲੇ ਪਰ ਦਿਲ ਨਾ ਭਰਦੇ ਸਾਡੇ।*
*ਅੱਖੀਆਂ ਢੂੰਢਦੀਆਂ ਉਨ੍ਹਾਂ ਨੂੰ ਜੋ ਸਭ ਤੋਂ ਦਿਸਣ ਨਵੇਲੇ।*

*—ਹਰਭਜਨ ਸਿੰਘ (ਉਸਤਾਦ), ਯੂ.ਕੇ.*

## ਗੋਸ਼ਟੀ ਦੀ ਰਿਪੋਰਟ ਬਾਰੇ ਪ੍ਰਤੀਕਿਰਿਆ

ਫਰਵਰੀ ੨੦੦੪ ਦੇ ਅੰਤਲੇ ਹਫਤੇ, ਭਾਸ਼ਾ ਵਿਭਾਗ ਪੰਜਾਬ ਵਲੋਂ 'ਦੇਸ਼ ਦੀ ਆਜ਼ਾਦੀ ਤੇ ਨਾਮਧਾਰੀ ਸਾਹਿਤ' ਦੇ ਵਿਸ਼ੇ ਤੇ ਪਟਿਆਲੇ ਵਿਚ ਆਯੋਜਤ ਦੋ ਦਿਨਾਂ ਗੋਸ਼ਟੀ ਦੀ ਜਿਹੜੀ ਰਿਪੋਰਟ ਕੁਝ ਅਖਬਾਰਾਂ ਰਸਾਲਿਆਂ ਵਿਚ ਪੜ੍ਹਨ ਨੂੰ ਮਿਲੀ ਹੈ ਉਹ ਕਈ ਪੱਖਾਂ ਤੋਂ ਊਣਤਾਈਆਂ ਭਰਪੂਰ ਹੈ। ਵਿਸ਼ੇਸ਼ ਪੱਤਰ ਪ੍ਰੇਰਕ ਵਲੋਂ ਲਿਖੀ ਗਈ ਇਹ ਰਿਪੋਰਟ ਉਨੀ ਕੁ ਸਹੀ ਆਖੀ ਜਾ ਸਕਦੀ ਹੈ ਜਿੰਨਾ ਕਿਸੇ ਸਮੀਖਿਅਕ ਨੂੰ ਪੁਸਤਕ ਤੇ ਪ੍ਰਕਾਸ਼ਕ ਦਾ ਨਾਂ ਪਤਾ ਦੱਸ ਕੇ ਲਿਖਵਾਈ ਗਈ ਪੁਸਤਕ ਸਮੀਖਿਆ। ਇਸ ਰਿਪੋਰਟ ਵਿਚੋਂ ਇਹ ਤੱਥ

ਮੂੰਹੋਂ ਬੋਲਦਾ ਹੈ ਕਿ ਪੱਤਰ ਪ੍ਰੇਰਕ ਸਰੀਰਕ ਤੇ ਮਾਨਸਿਕ ਤੌਰ ਤੇ ਗੋਸ਼ਟੀ ਵਿਚ ਹਾਜ਼ਰੀ ਭਰਨ ਤੋਂ ਬਿਨਾਂ ਹੀ ਉਸ ਦੀ ਕਾਰਗੁਜ਼ਾਰੀ ਲਿਖਣ ਦੀ ਮੁਹਾਰਤ ਰਖਦਾ ਹੈ ਕਿਉਂਕਿ ਇਸ ਰਿਪੋਰਟ ਵਿਚ ਵਰਣਤ ਗੱਲਾਂ ਕੁਛ ਗਲਤ ਵੀ ਹਨ, ਕਈ ਅਰਧ ਸੱਚ ਹਨ ਤੇ ਕਈ ਪੂਰੇ ਸੱਚ ਇਸ ਵਿਚੋਂ ਅਲੋਪ ਵੀ ਹਨ। ਇਸ ਦੇ ਪ੍ਰਕਾਸ਼ਤ ਹੋ ਜਾਣ ਨਾਲ ਇਹ ਇਤਿਹਾਸ ਦਾ ਅੰਗ ਬਣ ਗਈ ਹੈ ਪਰ ਇਸ ਦੇ ਆਧਾਰ ਤੇ ਇਤਿਹਾਸ ਦੇ ਵਿਗੜਨ ਦੇ ਡਰੋਂ ਇਸ ਦੀਆਂ ਊਣਤਾਈਆਂ ਪ੍ਰਗਟ ਕਰਨੀਆਂ ਜਿਥੇ ਪਾਠਕਾਂ ਲਈ ਦਿਲਚਸਪੀ ਦਾ ਕਾਰਨ ਬਣ ਸਕਦੀਆਂ ਹਨ ਉਥੇ ਇਤਿਹਾਸ ਨਾਲ ਵੀ ਨਿਆਂ ਕਰ ਸਕਣਗੀਆਂ।

ਇਨ੍ਹਾਂ ਸਤਰਾਂ ਦੇ ਲੇਖਕ ਨੂੰ ਇਸ ਗੋਸ਼ਟੀ ਵਿਚ ਪਹਿਲੇ ਦਿਨ ਹਾਜ਼ਰੀ ਭਰਨ ਦਾ ਮੌਕਾ ਪ੍ਰਾਪਤ ਹੋਇਆ। ਕਿਉਂਕਿ ਇਸ ਨੂੰ ਗੋਸ਼ਟੀ ਦਾ ਕਾਰਜਕ੍ਰਮ ਸ਼ਾਇਦ ਜਾਣ ਬੁਝ ਕੇ ਨਹੀਂ ਸੀ ਦਸਿਆ ਗਿਆ ਇਸ ਲਈ ਇਸ ਦੇ ਪਹੁੰਚਣ ਤੋਂ ਪਹਿਲਾਂ ਪ੍ਰੋ. ਪ੍ਰੀਤਮ ਸਿੰਘ ਹੋਰਾਂ ਦਾ ਭਾਸ਼ਣ ਹੋ ਚੁੱਕਾ ਸੀ ਜਿਸ ਕਰਕੇ ਉਨ੍ਹਾਂ ਦੇ ਵਿਚਾਰਾਂ ਤੋਂ ਵਿਰਵੇ ਰਹਿ ਜਾਣ ਦਾ ਅਫਸੋਸ ਵੀ ਹੈ ਤੇ ਉਨ੍ਹਾਂ ਬਾਰੇ ਕੁਝ ਕਹਿਣਾ ਵੀ ਵਾਜਬ ਨਹੀਂ ਬਣਦਾ ਪਰ ਉਨ੍ਹਾਂ ਦੀ 'ਵਾਹ ਵਾਹ' ਬਹੁਤ ਸੀ। ਉਕਤ ਪੱਤਰ ਪ੍ਰੇਰਕ ਨੇ ਉਨ੍ਹਾਂ ਦੇ ਭਾਸ਼ਣ ਦਾ ਇਕ ਵੀ ਸ਼ਬਦ ਆਪਣੀ ਉਕਤ ਰਿਪੋਰਟ ਵਿਚ ਦਰਜ ਨਹੀਂ ਕੀਤਾ ਜਿਸ ਤੋਂ ਪਾਠਕ ਪ੍ਰੋ. ਸਾਹਿਬ ਦੀ ਵਿਦਵਤਾ ਦਾ ਆਨੰਦ ਵੀ ਮਾਣ ਸਕਦੇ ਤੇ ਉਹ ਵੀ ਸਾਡੇ ਇਤਿਹਾਸ ਦਾ ਅੰਗ ਬਣ ਸਕਦਾ।

ਪਦਮ ਭੂਸ਼ਣ ਸਰਦਾਰ ਸਰਦਾਰਾ ਸਿੰਘ ਜੌਹਲ ਸਾਹਿਬ ਦਾ ਭਾਸ਼ਣ ਮੌਕੇ ਮੁਤਾਬਕ ਵਧੀਆ ਤੇ ਸ਼ਲਾਘਾਯੋਗ ਸੀ ਜਿਸ ਵਿਚ ਜੌਹਲ ਸਾਹਿਬ ਵਲੋਂ ਕਿਸੇ ਪਿਛਲੇ ਸਮਾਗਮ ਦੀ ਦਿੱਤੀ ਗਈ ਉਦਾਹਰਣ ਦਾ ਭਾਵ ਜੋ ਇਸ ਲੇਖਕ ਦੀ ਸਮਝ ਪੈ ਸਕਿਆ ਹੈ ਉਸ ਅਨੁਸਾਰ ਜਾਪਦਾ ਸੀ ਕਿ ਉਹ ਨਾਮਧਾਰੀ ਆਗੂ ਪ੍ਰਬੰਧਕਾਂ ਆਯੋਜਕਾਂ ਨੂੰ ਇਹ ਸੁਝਾਉ ਦੇਣਾ ਚਾਹੁੰਦੇ ਸਨ ਕਿ ਮਹੱਤਵਪੂਰਨ ਵਿਸ਼ਿਆਂ ਤੇ ਆਯੋਜਤ ਨਾਮਧਾਰੀ ਗੋਸ਼ਟੀਆਂ ਵਿੱਚ ਬਹੁਗਿਣਤੀ ਗੈਰ ਨਾਮਧਾਰੀ ਸ੍ਰੋਤਿਆਂ ਦੀ ਹੋਣੀ ਚਾਹੀਦੀ ਹੈ ਜਿਸ ਨਾਲ ਉਨ੍ਹਾਂ ਨੂੰ ਨਾਮਧਾਰੀਆਂ ਬਾਰੇ ਸਹੀ ਜਾਣਕਾਰੀ ਮਿਲ ਸਕੇ ਤੇ ਉਨ੍ਹਾਂ ਦੇ ਬਹੁਤੇ ਭੁਲੇਖੇ ਦੂਰ ਹੋ ਸਕਣ। ਜੌਹਲ ਸਾਹਿਬ ਨੇ ਇਕ ਹੋਰ ਇਤਿਹਾਸਕ ਉਦਾਹਰਣ ਵੀ ਦਿੱਤੀ ਸੀ ਪਰ ਰਿਪੋਰਟ ਵਿਚ ਉਨ੍ਹਾਂ ਦੇ ਵੀ ਕਿਸੇ ਵਿਚਾਰ ਨੂੰ ਪ੍ਰਗਟ ਨਹੀਂ ਕੀਤਾ ਗਿਆ। ਜਿਸ ਗੋਸ਼ਟੀ ਨੂੰ ਜੌਹਲ ਸਾਹਿਬ ਸੰਬੋਧਨ ਕਰ ਰਹੇ ਸਨ ਉਸ ਵਿਚ ਵੀ ਗਿਣਤੀ ਦੇ ਗੈਰਨਾਮਧਾਰੀਆਂ ਨੂੰ ਛੱਡ ਕੇ ਬਹੁਗਿਣਤੀ ਨਾਮਧਾਰੀਆਂ ਦੀ ਸੀ ਤੇ ਉਹ ਵੀ ਆਟੇ ਵਿਚ ਲੂਣ ਬਰਾਬਰ। ਉਦਘਾਟਨੀ ਸਮਾਗਮ ਪਿਛੋਂ ਉਹ ਹੋਰ ਵੀ ਸੁੰਗੜ ਗਈ। ਜਿਹੜੇ ਕੁਝ ਗੈਰਨਾਮਧਾਰੀ ਸਾਹਿਤਕਾਰ ਬੁਲਾਏ ਗਏ ਸਨ ਉਨ੍ਹਾਂ ਵਿਚੋਂ ਵੀ ਕੁਝ ਅਜਿਹੇ ਸਨ ਜਿਨ੍ਹਾਂ ਦੀ ਨਾ ਨਾਮਧਾਰੀ ਸਾਹਿਤ ਨਾਲ ਦਿਲਚਸਪੀ ਸੀ ਤੇ ਨਾ ਗੋਸ਼ਟੀ ਨਾਲ। ਉਹ ਭਾਸ਼ਾ ਵਿਭਾਗ ਵਲੋਂ ਦਿੱਤੇ ਜਾਣ ਵਾਲੇ ਕਿਰਾਏ ਭੱਤੇ ਨਾਲ ਬੱਝੇ ਹੋਏ ਜਾਪਦੇ ਸਨ ਕਿਉਂਕਿ ਕਈ ਦੁਪਹਿਰ ਦਾ ਖਾਣਾ ਖਾ ਕੇ ਅਦਾਇਗੀਆਂ ਲੈ ਕੇ ਛੁਟੀ ਕਰ ਗਏ ਸਨ।

ਰਿਪੋਰਟ ਵਿਚ ਇਸ ਗੋਸ਼ਟੀ ਵਿਚ ਹਾਜ਼ਰੀ ਡੇੜ ਹਜ਼ਾਰ ਦੀ ਦੱਸੀ ਗਈ ਹੈ ਪਰ ਸਹੀ ਅਰਥਾਂ ਵਿਚ ਤਾਂ ਸ਼ਾਇਦ ਡੇੜ ਸੌ ਵੀ ਬੰਦਾ ਮੌਕੇ ਤੇ ਹਾਜ਼ਰ ਨਾ ਹੋਵੇ। ਨਹੀਂ ਤਾਂ ਦੁਪਹਿਰ ਦਾ ਸਮਾਗਮ ਆਰੰਭ ਹੋਣ ਤੋਂ ਪਹਿਲਾਂ ਭਾਸ਼ਾ ਵਿਭਾਗ ਦੇ ਡਾਇਰੈਕਟਰ ਨੂੰ ਪਰਦਾ ਲਗਵਾ ਕੇ ਪੰਡਾਲ ਛੋਟਾ ਕਰਵਾਉਣ ਦੀ ਲੋੜ ਨਾ ਪੈਂਦੀ ਤੇ ਨਾ ਹੀ ਸ਼ਾਮ ਦੇ ਸਮਾਗਮ ਵਿਚ ਸਤਿਗੁਰੂ ਜੀ ਦੇ ਨਾਂ ਦਾ ਤਰਲਾ ਪਾ ਕੇ ਅਗਲੇ ਭਲਕ ਵਧੋ-ਵਧ ਸੰਗਤਾਂ ਲਿਆਉਣ ਲਈ ਨਾ ਆਖਿਆ ਜਾਂਦਾ।

ਰਿਪੋਰਟ ਅਨੁਸਾਰ ਪ੍ਰੋ: ਕਸੇਲ, ਸਵਰਨ ਸਿੰਘ ਵਿਰਕ, ਸੇਵਕ ਹਰਪਾਲ ਸਿੰਘ ਤੇ ਬੀਬੀ ਸੁਰਿੰਦਰ ਕੌਰ ਖਰਲ ਆਦਿ ਦੂਸਰੇ ਦਿਨ ਬੋਲੇ ਸਨ ਪਰ ਜੇ ਪੱਤਰ ਪ੍ਰੇਰਕ ਜੀ ਆਪ ਗੋਸ਼ਟੀ ਵਿਚ ਹਾਜ਼ਰ ਹੁੰਦੇ ਤਦ ਉਹ ਇਉਂ ਨਾ ਲਿਖਦੇ ਕਿਉਂਕਿ ਇਹ ਸਾਰੇ ਪਹਿਲੇ ਦਿਨ ਸ੍ਰੋਤਿਆਂ ਦੇ ਰੂਬਰੂ ਹੋਏ ਸਨ। ਕਸੇਲ ਸਾਹਿਬ ਦਾ ਭਾਸ਼ਣ ਸਾਹਿਤਕ ਤੌਰ ਤੇ ਵਿਦਵਤਾ ਭਰਪੂਰ ਹੁੰਦਾ ਹੀ ਹੈ ਉਨ੍ਹਾਂ ਤੋਂ ਪਿਛੋਂ ਬੋਲਣ ਵਾਲੇ ਵਿਰਕ ਹੋਰਾਂ ਨੇ ਨਾਮਧਾਰੀ ਪਰਵਾਰਾਂ ਵਿਚੋਂ ਹੀ ਗਦਰ ਪਾਰਟੀ ਵਿਚ ਜਾਣ ਵਾਲੇ ਕੁਛ ਵਿਅਕਤੀਆਂ ਦੇ ਨਾਂ ਥਾਂ ਵੀ ਗਿਣੇ ਜਿਨ੍ਹਾਂ ਨੇ ਇਸ ਭਾਸ਼ਣ ਨੂੰ ਰੌਚਿਕਤਾ ਪ੍ਰਦਾਨ ਕੀਤੀ ਤੇ ਸ੍ਰੋਤਿਆਂ ਦੇ ਗਿਆਨ ਵਿਚ ਵਾਧਾ ਵੀ ਕੀਤਾ।

ਜਿਥੋਂ ਤਕ ਸਬੰਧ ਹੈ ਪੜ੍ਹੇ ਗਏ ਪਰਚਿਆਂ ਤੇ ਭਰਪੂਰ ਬਹਿਸ ਹੋਣ ਦਾ, ਇਹ ਗੱਲ ਪਤਾ ਨਹੀਂ ਕਿਸ ਦ੍ਰਿਸ਼ਟੀਕੋਣ ਤੋਂ ਸੱਚੀ ਹੋਵੇ। ਜਾਪਦਾ ਹੈ ਕਿ ਉਕਤ ਪੱਤਰ ਪੇਰਕ ਜੀ ਨੇ ਜਾਂ ਤਾਂ ਗੋਸ਼ਟੀਆਂ ਵਿਚ ਵਾਲ ਦੀ ਖੱਲ ਲਹਿੰਦੀ ਦੇਖੀ ਨਹੀਂ ਤੇ ਜਾਂ ਉਹ ਜਾਣ ਬੁਝ ਕੇ ਅਸਲੀਅਤ ਨੂੰ ਅਣਦੇਖੀ ਕਰ ਗਏ ਹਨ। ਗੋਸ਼ਟੀਆਂ ਵਿਚ ਅਕਸਰ ਹੁੰਦਾ ਇਸ ਤਰ੍ਹਾਂ ਹੈ ਕਿ ਪਰਚਾ ਲੇਖਕ ਪੜ੍ਹ ਦਿੰਦਾ ਹੈ ਤੇ ਪਰਚੇ ਵਿਚ ਛਪਾਈ ਦੀ ਗਲਤੀ ਹੋਵੇ ਤਦ ਉਸ ਦਾ ਸੁਧਾਰ ਵੀ ਕਰ-ਕਰਵਾ ਦਿੰਦਾ ਹੈ। ਪਿਛੋਂ ਸਮਾਗਮ ਦਾ ਪ੍ਰਧਾਨ ਸ੍ਰੋਤਿਆਂ ਨੂੰ ਪਰਚੇ ਬਾਰੇ ਲੇਖਕ ਕੋਲੋਂ ਸਬੰਧਤ ਵਿਸ਼ੇ ਤੇ ਬਹਿਸ ਛਿੜਦੀ ਹੈ ਜੋ ਕਈ ਵਾਰ ਬਹੁਤ ਲੰਬੀ ਤੇ ਦਿਲਚਸਪ ਵੀ ਹੋ ਨਿਬੜਦੀ ਹੈ। ਉਸਾਰੂ ਬਹਿਸ ਕੇਵਲ ਚੰਗੀ ਹੀ ਨਹੀਂ ਹੁੰਦੀ ਸਗੋਂ ਜ਼ਰੂਰੀ ਵੀ ਹੁੰਦੀ ਹੈ ਤੇ ਲਾਭਦਾਇਕ ਵੀ। ਇਸ ਨਾਲ ਵਿਸ਼ੇ ਨਾਲ ਸਬੰਧਤ ਕਈ ਨਵੇਂ ਪਖ ਉਜਾਗਰ ਹੁੰਦੇ ਹਨ ਤੇ ਕਈ ਨਵੇਂ ਦ੍ਰਿਸ਼ਟੀਕੋਣ ਸਾਹਮਣੇ ਆਉਂਦੇ ਹਨ। ਇਸ ਸਬੰਧ ਵਿਚ ਇਕ ਲਿਖਤੀ ਸਾਹਿਤਕ ਬਹਿਸ ਦੀ ਉਦਾਹਰਣ ਦਿਤੀ ਜਾ ਸਕਦੀ ਹੈ ਜੋ ਸਵਰਗੀ ਪ੍ਰੋ: ਮੋਹਨ ਸਿੰਘ ਦੀ, ਗੁਰੂ ਗੋਬਿੰਦ ਸਿੰਘ ਦੇ ਨੇਤ੍ਰਾਂ ਬਾਰੇ ਲਿਖੀ ਕਵਿਤਾ ਦੀਆਂ ਦੋ ਸਤਰਾਂ ਬਾਰੇ ਵਿਦਵਾਨਾਂ ਵਿਚ ਸਾਲ ਭਰ ਚਰਚਾ ਦਾ ਵਿਸ਼ਾ ਬਣੀ ਰਹੀ ਸੀ ਤੇ ਜਿਸ

ਵਿਚ ਉਸ ਸਮੇਂ ਦੇ ਪ੍ਰਸਿੱਧ ਸਾਹਿਤਕਾਰਾਂ ਸਰਬਸ੍ਰੀ ਪ੍ਰਿੰ: ਤੇਜਾ ਸਿੰਘ, ਮੁਨਸ਼ਾ ਸਿੰਘ ਜੀ 'ਦੁਖੀ', ਲਾਲਾ ਧਨੀ ਰਾਮ 'ਚਾਤ੍ਰਿਕ', ਮੌਲਾ ਬਖਸ਼ 'ਕੁਸ਼ਤਾ' ਆਦਿ-ਨੇ ਸਰਗਰਮ ਤੇ ਦਲੀਲਯੁਕਤ ਭਾਗ ਲਿਆ ਸੀ। ਇਹ ਸੀ ਭਖਵੀਂ ਬਹਿਸ ਦਾ ਨਮੂਨਾ।

ਪਟਿਆਲਾ ਵਿਚ ਹੋਈ ਉਕਤ ਗੋਸ਼ਟੀ ਵਿਚ ਬਹਿਸ ਕਿਸ ਨੇ ਕੀਤੀ ? ਕਿਸ ਨੇ ਕਰਵਾਈ ? ਜਿੰਨਾ ਕੁ ਇਨ੍ਹਾਂ ਸਤਰਾਂ ਦੇ ਲੇਖਕ ਨੇ ਪਹਿਲੇ ਦਿਨ ਦੇਖਿਆ ਸੁਣਿਆ ਹੈ ਉਸ ਅਨੁਸਾਰ ਤਾਂ ਕਈ ਪਰਚਿਆਂ ਪਿਛੋਂ ਉਂਜ ਹੀ ਕੋਈ ਬੋਲਿਆ ਨਹੀਂ ਜਾਂ ਬੁਲਾਇਆ ਨਹੀਂ ਗਿਆ ਨਾ ਹੀ ਕਿਸੇ ਨੇ ਬਹਿਸ ਲਈ ਕਿਸੇ ਨੂੰ ਆਮੰਤ੍ਰਤ ਕੀਤਾ ਜਿਸ ਕਰ ਕੇ, ਉਦਾਹਰਣ ਵਜੋਂ, ਸ੍ਰੀ ਤਾਰਾ ਸਿੰਘ ਅਣਜਾਣ ਦੇ ਪਰਚੇ ਵਿਚ ਦਿਤੀਆਂ ਨਾ ਤਾਂ ਸ਼ਾਹ ਮੁਹੰਮਦ ਦੀਆਂ ਤੁਕਾਂ ਸਹੀ ਹੋ ਸਕੀਆਂ ਤੇ ਨਾ ਅੰਗਰੇਜ਼ਾਂ ਦੀ ਸ਼ੇਰੇ ਪੰਜਾਬ ਨਾਲ ਸੰਧੀ ਦੀ ਦਰਜ ਮਿਤੀ ਨੂੰ ੧੯੦੯ ਤੋਂ ੧੮੦੯ ਵਿਚ ਬਦਲਿਆ ਜਾ ਸਕਿਆ। ਇਹ ਸਭ ਕੁਛ ਤਦ ਹੀ ਹੁੰਦਾ ਜੇ ਕੋਈ ਬਹਿਸ ਛਿੜਦੀ। ਕਈ ਪਰਚਿਆਂ ਵਿਚ ਤਾਂ ਵਿਸ਼ੇ ਅਨੁਕੂਲਤਾ ਦੀ ਜਾਨ ਹੀ ਨਹੀਂ ਸੀ ਸਗੋਂ ਖਾਨਾਪੂਰੀ ਵਧੇਰੇ ਜਾਪਦੀ ਸੀ।

ਉਕਤ ਗੋਸ਼ਟੀ ਵਿਚ ਇਕ ਨਵੀਂ ਪਿਰਤ ਪਈ ਹੈ ਜਿਸ ਦਾ ਜ਼ਿਕਰ ਪ੍ਰਕਾਸ਼ਤ ਰਿਪੋਰਟ ਵਿਚ ਉੱਕਾ ਹੀ ਨਹੀਂ ਮਿਲਦਾ। ਜਿਵੇਂ ਪਹਿਲਾਂ ਜ਼ਿਕਰ ਕੀਤਾ ਹੀ ਜਾ ਚੁਕਾ ਹੈ, ਗੋਸ਼ਟੀ ਸੀ 'ਦੇਸ ਦੀ ਆਜ਼ਾਦੀ ਤੇ ਨਾਮਧਾਰੀ ਸਾਹਿਤ' ਬਾਰੇ ਪਰ ਨਾਮਧਾਰੀ ਇਤਿਹਾਸ ਤੇ ਸਾਹਿਤ ਬਾਰੇ, ਵਿਸ਼ਵਿਦਿਆਲੇ ਪੱਧਰ ਦੇ, ਅੰਗਰੇਜ਼ੀ ਤੇ ਪੰਜਾਬੀ ਵਿਚ ਸਭ ਤੋਂ ਵਧ (ਲਗਪਗ ੫੦) ਖੋਜ ਪੱਤਰ ਲਿਖਣ-ਛਪਵਾਉਣ ਵਾਲੇ ਅਤੇ ਸਾਹਿਤਕ ਮੁਕਾਬਲਿਆਂ ਵਿੱਚ ਸਭ ਤੋਂ ਵੱਧ ਪੁਰਸਕਾਰ ਪ੍ਰਾਪਤ ਵਿਅਕਤੀ ਨੂੰ ਗੋਸ਼ਟੀ ਆਯੋਜਕਾਂ ਨੇ ਲੇਖਕ ਹੀ ਨਹੀਂ ਸਵੀਕਾਰਿਆ ਸੀ। ਭਾਸ਼ਾ ਵਿਭਾਗ ਦੇ ਸਾਹਿਤਕ ਮੁਕਾਬਲਿਆਂ ਵਿਚ ਪਹਿਲੇ, ਦੂਜੇ ਤੇ ਤੀਜੇ ਦਰਜੇ ਦੇ ਸਰਬ ਹਿੰਦ ਪੱਧਰ ਦੇ ਇਨਾਮਾਂ ਦੇ ਜੇਤੂ ਨੂੰ ਭਾਸ਼ਾ ਵਿਭਾਗ ਦੇ ਡਾਇਰੈਕਟਰ ਨੇ ਆਪਣੇ ਸਰਕਾਰੀ ਪੱਤਰ ਨੰਬਰ ੧੭੯੪ ਮਿਤੀ ੫-੨-੨੦੦੪ ਅਨੁਸਾਰ ਸ੍ਰੀ ਤਾਰਾ ਸਿੰਘ ਅਣਜਾਣ ਦੇ ਪਰਚੇ ਵਿਚੋਂ ਰਹਿ ਗਈਆਂ ਗੱਲਾਂ ਦਾ ਉਲੇਖ ਕਰਨ ਲਈ ਆਮੰਤ੍ਰਤ ਕੀਤਾ ਤੇ ਆਉਣ ਜਾਣ ਦੇ ਕਿਰਾਏ ਭਾੜੇ ਤੋਂ ਬਿਨਾਂ ਕੁਛ ਇਵਜ਼ਾਨਾ ਦੇਣ ਦੀ ਪੇਸ਼ਕਸ਼ ਕੀਤੀ ਪਰ ਨਾ ਕੋਈ ਗੋਸ਼ਟੀ ਦਾ ਕਾਰਜਕ੍ਰਮ ਤੇ ਨਾ ਹੀ ਸਬੰਧਤ ਪਰਚਾ ਭੇਜਿਆ ਗਿਆ ਜਿਵੇਂ ਇਹ ਸਭ ਅੰਤਰਯਾਮਤਾ ਦੇ ਆਧਾਰ ਤੇ ਹੀ ਕੀਤਾ ਜਾਣਾ ਹੋਵੇ।

ਨਾਮਧਾਰੀ ਸਾਹਿਤ ਆਪਣੇ ਆਪ ਵਿਚ ਅੰਗਰੇਜ਼ ਵਿਰੁਧ ਸਮਗਰੀ ਨਾਲ ਭਰਪੂਰ ਹੈ ਪਰ ਅਣਜਾਣ ਸਾਹਿਬ ਨੇ ਕੇਵਲ ਭਾਈ ਚੰਦਾ ਸਿੰਘ ਦੇ ਬਾਰਾਮਾਂਹ ਵਿਚੋਂ ਦੋ ਬੰਦ ਦੇ ਕੇ ਨਾਮਧਾਰੀ ਸਾਹਿਤ-ਦਾ ਕੰਮ ਨਿਬੇੜਿਆ ਹੋਇਆ ਸੀ ਤੇ ਬਾਕੀ ਪਰਚਾ ਨਾਮਧਾਰੀਆਂ ਦੀ ਦੇਣ ਬਾਰੇ ਹੋਰਨਾਂ ਲੇਖਕਾਂ ਦੀਆਂ ਟੂਕਾਂ ਨਾਲ ਭਰਿਆ ਪਿਆ ਸੀ ਜਦਕਿ ਉਹ ਨਾਮਧਾਰੀ ਸਾਹਿਤ ਨਹੀਂ ਆਖਿਆ ਜਾ ਸਕਦਾ। ਜਦੋਂ ਉਸ ਦੇ ਪਰਚੇ ਤੇ ਬੋਲਣ ਲਈ ਡਾਇਰੈਕਟਰ ਸਾਹਿਬ ਵਲੋਂ ਬੁਲਾਇਆ ਗਿਆ ਵਿਅਕਤੀ ਵਿਸ਼ੇ ਨਾਲ ਸਬੰਧਤ ਕਾਫੀ ਸਾਰੀ ਸਮਗਰੀ ਲੈ ਕੇ ਹਾਜ਼ਰ ਹੋਇਆ ਤਦ ਮੰਚ ਸੰਚਾਲਕ ਨੇ ਇਹ ਕਹਿ ਕੇ ਜੁਆਬ ਦੇ ਦਿਤਾ ਕਿ ਉਸ ਦਾ ਨਾਂ ਉਸ ਸੰਚਾਲਕ ਦੀ ਸੂਚੀ ਵਿਚ ਹੈ ਹੀ ਨਹੀਂ। ਫਿਰ ਇਹ ਨਾਂ ਕਿਸੇ ਸੂਚੀ ਵਿਚੋਂ ਵੀ ਨਹੀਂ ਲੱਭਿਆ ਜਾ ਸਕਿਆ—ਨਾ ਆਮੰਤ੍ਰਤ ਵਿਅਕਤੀਆਂ ਦੀ ਤੇ ਨਾ ਹੀ ਅਦਾਇਗੀ ਲੈਣ ਵਾਲਿਆਂ ਦੀ ਵਿਚ।

ਸ਼ਾਮ ਤਕ ਆਪਣੀ ਵਾਰੀ ਉਡੀਕਦਿਆਂ ਆਪਣਾ ਅਪਮਾਨ ਸਮਝ ਕੇ ਉਸ ਵਿਅਕਤੀ ਨੇ ਮੰਚ ਤੋਂ ਰੋਸ ਪ੍ਰਗਟਾਉਂਦਿਆਂ ਕਿਹਾ ਸੀ ਕਿ ਜਿਸ ਭਾਸ਼ਾ ਵਿਭਾਗ ਦੇ ਸਾਹਿਤਕ ਮੁਕਾਬਲਿਆਂ ਵਿਚ ਕਈ ਇਨਾਮ ਉਸ ਨੇ ਜਿਤੇ ਹੋਏ ਹਨ ਉਸੇ ਭਾਸ਼ਾ ਵਿਭਾਗ ਨੇ ਪਹਿਲਾਂ ਤਾਂ ਉਸ ਨੂੰ ਲੇਖਕ ਹੀ ਨਹੀਂ ਸਮਝਿਆ ਤੇ ਜੇ ਟਿਪਣੀਕਾਰਾਂ ਵਿਚ ਸ਼ਾਮਲ ਕੀਤਾ ਹੀ ਤਦ ਕਿਸੇ ਸੂਚੀ ਵਿਚ ਉਸ ਦਾ ਨਾਂ ਦਰਜ ਨਾ ਕਰਕੇ ਘਰ ਸੱਦ ਕੇ ਉਸ ਦਾ ਅਪਮਾਨ ਕੀਤਾ ਗਿਆ ਹੈ ਜਿਸ ਨੂੰ ਉਹ ਕਿਸੇ ਵੀ ਹਾਲਤ ਵਿਚ ਸਹਿਨ ਨਹੀਂ ਕਰ ਸਕਦਾ ; ਕਿਉਂਕਿ ਇਹ ਸਵੈਮਾਨ ਦੀ ਗੱਲ ਹੈ। ਇਹ ਰੋਸ ਪ੍ਰਗਟਾਉਣ ਪਿਛੋਂ ਵੀ ਨਾ ਤਾਂ ਆਮੰਤ੍ਰਿਤ ਕਰਨ ਵਾਲੇ ਡਾਇਰੈਕਟਰ ਸਾਹਿਬ ਨੇ ਮੋਨ ਵਰਤ ਤੋੜਿਆ ਤੇ ਨਾ ਹੀ ਕਿਸੇ ਨਾਮਧਾਰੀ ਆਯੋਜਕ ਨੇ। ਕਿਰਾਇਆ ਭਾੜਾ ਦੇਣ ਦੀ ਗੱਲ ਤਾਂ ਕਰਨੀ ਕਿਸ ਨੇ ਸੀ। ਸਗੋਂ ਉਪਰੋਂ ਰਾਤ ਪੈ ਰਹੀ ਸੀ ਤੇ ਫਿਰ ਵੀ ਕਿਸੇ ਨੇ ਇਹ ਵੀ ਨਹੀਂ ਪੁਛਿਆ ਕਿ ਰਾਤ ਕੱਟਣੀ ਕਿਥੇ ਹੈ ? ਇਹ ਪਿਰਤ ਭਾਸ਼ਾ ਵਿਭਾਗ ਲਈ ਵੀ ਨਵੀਂ ਸੀ ਤੇ ਨਾਮਧਾਰੀ ਆਯੋਜਕਾਂ ਲਈ ਵੀ ਪਰ ਹੈਰਾਨੀ ਦੀ ਗੱਲ ਹੈ ਕਿ ਗੋਸ਼ਟੀ ਦੀ ਰਿਪੋਰਟ ਵਿਚੋਂ ਇਸ ਅਫਸੋਸਨਾਕ ਘਟਨਾ ਦੀ ਭਿਣਕ ਤਕ ਨਹੀਂ ਪੈਂਦੀ। ਲੋਕੀਂ ਵਿਸ਼ਵਾਸ ਕਰਦੇ ਹਨ ਕਿ ਸ਼ੀਸ਼ਾ ਝੂਠ ਨਹੀਂ ਬੋਲਦਾ ਤੇ ਨਾ ਹੀ ਕੈਮਰਾ। ਗੋਸ਼ਟੀ ਵਿਚ ਕੈਮਰੇ ਆਪਣੀ ਪੂਰੀ ਤਨਦੇਹੀ ਨਾਲ ਕੰਮ ਕਰ ਰਹੇ ਸਨ। ਪਰ ਕੈਮਰਿਆਂ ਦੀ ਕਾਰਵਾਈ ਦੇਖਣ ਵਾਲੇ ਸਨੇਹੀਆਂ ਦੀ ਸੂਚਨਾ ਹੈ ਕਿ ਇਸ ਰੋਸ ਪ੍ਰਗਟਾਉ ਘਟਨਾ ਦਾ ਅੰਸ਼ ਭਰ ਵੀ ਕੈਮਰੇ ਨੇ ਕਾਬੂ ਨਹੀਂ ਕੀਤਾ ਜਾਂ ਕਰਨ ਪਿਛੋਂ ਹਜ਼ਮ ਨਾ ਹੋਣ ਕਰਕੇ ਉਸ ਨੇ ਉਗਲ ਦਿੱਤਾ ਹੋਵੇ ? ਸ਼ਾਇਦ ਇਸ ਕਰਕੇ ਕਿ ਇਹ ਵਿਅਕਤੀ ਇਨ੍ਹਾਂ ਸਤਰਾਂ ਦਾ ਲੇਖਕ ਹੀ ਸੀ।

ਇਹ ਵੀ ਕਿੰਨੀ ਮੰਦਭਾਗੀ ਦੇਵਨੇਤੀ ਹੈ ਕਿ ਜਿਨ੍ਹਾਂ ਕੁਝ ਪੱਤਰਾਂ ਵਿੱਚ ਉਕਤ ਰਿਪੋਰਟ ਪੜ੍ਹ ਕੇ ਮੈਂ ਆਪਣਾ ਪ੍ਰਤੀਕਰਮ ਛਪਣ ਹਿਤ ਭੇਜਿਆ, ਉਨ੍ਹਾਂ ਸਭਨਾਂ ਵਿਚੋਂ ਹੀ ਇਹ ਗੁੰਮ ਹੋ ਗਿਆ।

*—ਸਵਰਨ ਸਿੰਘ ਸਨੇਹੀ*
*ਸ਼ਾਹਪੁਰ (ਫਿਲੌਰ)*






# NAMDHARI SEEDS

ਤੁਹਾਡੀ ਖੁਸ਼ਹਾਲੀ ਦੀ ਰਾਜ਼

## "ਨਾਮਧਾਰੀ ਸੀਡਜ਼"

ਦੇ ਉੱਤਮ ਹਾਈਬਰੀਡ ਬੀਜ ਹਮੇਸ਼ਾ ਵਰਤੋ



ਟਮਾਟਰ : N.S. 815, ਉਤਸਵ ਅਤੇ ਅਮੋਘ

ਫੁਲ ਗੋਭੀ : N.S. 60, N.S. 84 ਅਤੇ N.S. 90

ਭਿੰਡੀ : ਅਰਕਾ ਅਨਾਮਿਕਾ

ਤਰਬੂਜ਼ : N.S. 295 (ਸਮਰ ਸਵੀਟ) N.S. 246



ਖਰਬੂਜਾ : N.S. 7455 ਅਤੇ ਅਭੀਜੀਤ

ਲੌਕੀ (ਘੀਆ) : ਕਾਵੇਰੀ

ਤੋਰਈ : ਸੰਜੀਵਨੀ ਅਤੇ ਹੋਰ ਬਹੁਤ ਕੁਝ

**ਵਧੇਰੇ ਜਾਣਕਾਰੀ ਵਾਸਤੇ ਸੰਪਰਕ ਕਰੋ**

## ਨਾਮਧਾਰੀ ਸੀਡਜ਼ ਪ੍ਰ: ਲਿ:

Head Office:

**Namdhari Seeds Pvt. Ltd.**

Bidadi - Banglore (India)

Tel. : 080 - 72 82 653
72 82 654

City Office:080- 8602167

Fax :080 8602168



ਰੀਜਨਲ ਆਫਿਸ :

ਪਿੰਡ ਰਾਈਆਂ ਕੁਹਾੜਾ ਮਾਛੀਵਾੜਾ

ਰੋਡ ਜ਼ਿਲਾ ਲੁਧਿਆਣਾ

ਫੋਨ : 0161- 834036, 834420

ਮੋਬਾਇਲ : 98141-33109

Registerd No. PB (0016) 2003 MONTHLY WARIAM Ladowali Road, Jalandhar- 144001
Regd. NRI No. 264533/75 June-2004



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ
ਫੋਨ – 2222543, ਨਿਵਾਸ- 2456289